ੴ ਸਤਿਗੁਰ ਪ੍ਰਸਾਦਿ॥



## ਗੁਰਮਤਿ ਸਾਚੀ ਸਾਚਾ ਵੀਚਾਰੁ॥




# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਵੈਸਾਖ-ਜੇਠ, ਸੰਮਤ ਨਾਨਕਸ਼ਾਹੀ ੫੪੯ ਮਈ 2017

ਜਿਲਦ ੬੧ ਅੰਕ ੨

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ





## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

# ਮਾਹੁ ਜੇਠੁ ਭਲਾ...

*ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥*
*ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ ॥*
*ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥*
*ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥*
*ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥*
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥ *(ਪੰਨਾ ੧੧੦੮)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਾਰਹ ਮਾਹਾ ਤੁਖਾਰੀ ਦੀ ਇਸ ਪਾਵਨ ਪਉੜੀ ਰਾਹੀਂ ਜੇਠ ਮਹੀਨੇ ਦੀ ਭਰ-ਗਰਮੀ ਦੀ ਰੁੱਤ ਦਾ ਦ੍ਰਿਸ਼ ਵਰਣਨ ਕਰਦੇ ਹੋਏ ਮਨੁੱਖਾ ਜੀਵ ਰੂਪੀ ਇਸਤਰੀ ਨੂੰ ਪ੍ਰਭੂ ਦਾ ਨਾਮ ਜਪਣ ਅਤੇ ਰੂਹਾਨੀ ਤੇ ਸਦਾਚਾਰਕ ਗੁਣਾਂ ਦੁਆਰਾ ਸੱਚਾ ਸੁਖ ਹਾਸਲ ਕਰਨ ਦਾ ਗੁਰਮਤਿ ਗਾਡੀ ਰਾਹ ਦਰਸਾਉਂਦੇ ਹਨ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਠ ਦਾ ਮਹੀਨਾ ਚੰਗਾ ਹੈ। ਇਸ ਮਹੀਨੇ ਮਨੁੱਖਾ ਜੀਵ ਰੂਪੀ ਇਸਤਰੀ ਨੂੰ ਪ੍ਰਭੂ ਪ੍ਰੀਤਮ ਨੂੰ ਭੁਲਾਉਣਾ ਠੀਕ ਨਹੀਂ ਹੈ ਭਾਵ ਜੇਕਰ ਇਹ ਭਰ-ਗਰਮੀ ਦੀ ਰੁੱਤ ਸਖ਼ਤ ਹੈ ਤਾਂ ਸੀਤਲਤਾ ਵਰਤਾਉਣ ਵਾਲੇ ਪਿਆਰੇ ਪਰਮਾਤਮਾ ਨੂੰ ਚੇਤੇ ਰੱਖਿਆ ਜਾਵੇ। ਇਸੇ ਵਿਚ ਨਿਮਾਣੀ-ਨਿਤਾਣੀ ਜੀਵ ਇਸਤਰੀ ਦਾ ਭਲਾ ਹੈ। ਗੁਰੂ ਜੀ ਰੁੱਤ ਦੀ ਕਠੋਰ ਪ੍ਰਕਿਰਤੀ ਤੇ ਸਰੂਪ ਦਾ ਵਰਣਨ ਕਰਦੇ ਹੋਏ ਕਥਨ ਕਰਦੇ ਹਨ ਕਿ ਇਸ ਮਹੀਨੇ ਧਰਤੀ ਭੱਠ ਵਾਂਗ ਤਪਦੀ ਹੈ। ਗੁਰੂ ਪਾਤਸ਼ਾਹ ਦੀ ਰੂਹਾਨੀ ਰਮਜ਼ ਹੈ ਕਿ ਜੀਵ-ਇਸਤਰੀ ਵਿਸ਼ੇ-ਵਿਕਾਰਾਂ ਦੀ ਅੱਗ ਤੋਂ ਜ਼ਰੂਰ ਸਾਵਧਾਨ ਰਹੇ ਕਿਉਂਕਿ ਆਮ ਮਨੁੱਖਾਂ ਦੇ ਹਿਰਦੇ ਵਿਕਾਰਾਂ ਦੀ ਅੱਗ ਨਾਲ ਤਪਦੇ ਰਹਿੰਦੇ ਹਨ। ਧਰਤੀ ਸਿਰ ਦੇ ਭਾਰ ਤਪਦੀ ਹੈ ਤਾਂ ਗੁਰਮੁਖ ਜੀਵ-ਇਸਤਰੀ ਬੇਨਤੀ ਕਰਦੀ ਹੈ। ਉਹ ਪ੍ਰਭੂ ਤੋਂ ਰੂਹਾਨੀ ਗੁਣਾਂ ਦੀ ਦਾਤ ਲੋਚਦੀ ਹੈ ਕਿ ਹੇ ਪ੍ਰਭੂ ਪ੍ਰੀਤਮ! ਮੈਨੂੰ ਗੁਣ ਬਖਸ਼ੋ ਕਿਉਂਕਿ ਗੁਣਾਂ ਦੁਆਰਾ ਹੀ ਮੈਂ ਆਪ ਜੀ ਨੂੰ ਚੰਗੀ ਲੱਗ ਸਕਦੀ ਹਾਂ। ਮੈਂ ਆਪ ਜੀ ਦੀ ਸਿਫਤ-ਸਲਾਹ ਕਰਾਂ। ਆਪ ਜੀ ਮੈਨੂੰ ਸੰਸਾਰ 'ਚ ਰਹਿੰਦਿਆਂ ਮਨ-ਆਤਮਾ ਤੋਂ ਨਿਰਲੇਪ ਰਹਿ ਸਕਣ ਦਾ ਗੁਣ ਬਖਸ਼ੋ ਤਾਂ ਆਪ ਦੀ ਆਗਿਆ ਦਾ ਸਦਕਾ ਮੈਨੂੰ ਟਿਕਾਣਾ ਮਿਲ ਸਕਦਾ ਹੈ, ਮੇਰਾ ਰੂਹਾਨੀ ਮਹਿਲ 'ਚ ਵਾਸਾ ਹੋ ਸਕਦਾ ਹੈ। ਪਿਆਰੇ ਪ੍ਰੀਤਮ ਤੋਂ ਬਿਨਾ ਸੁਖ ਕਿਉਂ ਮਿਲੇਗਾ ਭਾਵ ਹਿਰਦੇ ਰੂਪ ਮਹਿਲ 'ਚ ਕੋਈ ਸੁਖ ਨਹੀਂ ਮਿਲ ਸਕਦਾ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਹੜੀ ਜੀਵ-ਇਸਤਰੀ ਜੇਠ ਮਹੀਨੇ ਦੀ ਸਖਤ ਗਰਮੀ ਤੋਂ ਸੰਕੇਤ ਲੈਂਦੀ ਹੋਈ ਰੂਹਾਨੀ ਗੁਣਾਂ ਦਾ ਸੰਚਾਰ ਕਰਨ ਦਾ ਰਾਹ ਸਮਝ ਅਤੇ ਅਪਣਾਅ ਲੈਂਦੀ ਹੈ, ਉਸ ਦਾ ਜੀਵਨ ਸਫ਼ਲ ਹੈ। ■

ਸੰਪਾਦਕੀ...

# ਆਓ! ਆਪਣੇ ਲਾਸਾਨੀ ਇਤਿਹਾਸ ਨੂੰ ਵਿਸ਼ਵ ਭਰ ਵਿਚ ਪ੍ਰਚਾਰਨ ਲਈ ਯਤਨਸ਼ੀਲ ਹੋਈਏ

*ਗੁਰੂ ਸਾਹਿਬਾਨ ਇਸ ਜਗਤ ਵਿੱਚੋਂ ਈਰਖਾ, ਦ੍ਵੈਸ਼, ਜ਼ਬਰ-ਜ਼ੁਲਮ ਆਦਿ ਬਦੀਆਂ ਦਾ ਖਾਤਮਾ ਕਰ ਕੇ ਪਰਉਪਕਾਰ ਨੇਕੀ, ਦਇਆ, ਧਰਮ ਦਾ ਰਾਜ ਸਥਾਪਿਤ ਕਰਨ ਲਈ ਨੇਕੀ ਦੇ ਰਹਿਬਰ ਬਣ ਕੇ ਆਏ। ਗਰੀਬ-ਗੁਰਬੇ, ਨਿਮਾਣੇ ਤੇ ਨਿਤਾਣਿਆਂ ਲਈ ਓਟ ਆਸਰਾ ਬਣ ਕੇ ਗੁਰੂ ਸਾਹਿਬਾਨ ਨੇ ਮਾਨਸਿਕ ਤੌਰ 'ਤੇ ਗ਼ੁਲਾਮ ਹੋ ਚੁੱਕੇ ਲੋਕਾਂ ਦਾ ਸਮਾਜਿਕ ਪੱਧਰ ਉਤਾਂਹ ਚੁੱਕਿਆ। ਲੋਕਾਂ ਨੂੰ ਹਮੇਸ਼ਾਂ ਹੱਕ-ਸੱਚ ਤੇ ਨਿਆਂ ਦੇ ਮਾਰਗ 'ਤੇ ਚੱਲਣ ਦੀ ਸਿੱਖਿਆ ਦਿੱਤੀ ਤੇ ਧਾਰਮਿਕ ਪੱਧਰ ਵਿਚ ਆ ਚੁੱਕੀ ਗਿਰਾਵਟ ਨੂੰ ਦੂਰ ਕੀਤਾ। ਗੁਰਬਾਣੀ ਦੀ ਰਚਨਾ ਕਰ ਕੇ ਸਮੁੱਚੀ ਲੋਕਾਈ ਅਤੇ ਧਾਰਮਿਕ ਰਹਿਬਰਾਂ ਨੂੰ* ***ਅਪਨਾ ਬਿਗਾਰਿ ਬਿਰਾਂਨਾ ਸਾਂਢੈ*** *ਵਾਲੀ ਆਦਰਸ਼ਕ ਜੀਵਨ-ਜਾਚ ਅਨੁਸਾਰ ਆਪਣਾ ਜੀਵਨ ਢਾਲਣ ਦੀ ਪ੍ਰੇਰਨਾ ਕੀਤੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜਗਤ ਜਲੰਦੇ ਦੇ ਉੱਧਾਰ ਲਈ ਪ੍ਰਚਾਰ ਯਾਤਰਾਵਾਂ ਕੀਤੀਆਂ ਅਤੇ ਮਨੁੱਖਤਾ ਨੂੰ ਜ਼ਬਰ-ਜ਼ੁਲਮ ਦਾ ਟਾਕਰਾ ਕਰਨ ਲਈ ਨਾਮ-ਸਿਮਰਨ ਦੁਆਰਾ ਬਲਵਾਨ ਸੁਰਤ ਦੇ ਧਾਰਨੀ ਹੋਣ ਦਾ ਉਪਦੇਸ਼ ਕੀਤਾ। ਬਾਬਰ ਦੇ ਜ਼ੁਲਮ ਵਿਰੁੱਧ ਅਵਾਜ਼ ਬੁਲੰਦ ਕੀਤੀ। ਉਸ ਨੂੰ ਜਾਬਰ ਕਹਿ ਕੇ ਸੰਬੋਧਨ ਕੀਤਾ।*

*ਇਸੇ ਹੀ ਵਿਚਾਰਧਾਰਾ ਨੂੰ ਅੱਗੇ ਵਧਾਉਂਦੇ ਹੋਏ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਨੁੱਖਤਾ ਨੂੰ ਸਤ-ਸੰਤੋਖ, ਨੇਕੀ, ਦਇਆ, ਪਰਉਪਕਾਰ ਆਦਿ ਸਦਗੁਣਾਂ ਦੇ ਧਾਰਨੀ ਹੋ ਕੇ ਸੰਸਾਰ ਵਿਚ ਵਿਚਰਨ ਅਤੇ ਅਕਾਲ ਪੁਰਖ ਦੇ ਭਾਣੇ ਨੂੰ ਸਤ ਕਰਕੇ ਮੰਨਣ ਦਾ ਉਪਦੇਸ਼ ਦਿੱਤਾ। ਆਪਣੇ ਤੋਂ ਪੂਰਬਲੇ ਗੁਰੂ ਸਾਹਿਬਾਨ ਦੀ ਵਿਚਾਰਧਾਰਾ (ਗੁਰਬਾਣੀ) ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕੱਤਰ ਕਰ ਕੇ ਸਮੁੱਚੀ ਮਾਨਵਤਾ ਨੂੰ ਸੁਤੰਤਰ ਸੋਚ ਦਿੱਤੀ। ਗੁਰੂ ਜੀ ਨੇ ਮਨੁੱਖਤਾ ਸਾਹਮਣੇ ਗੁਰਮਤਿ ਦਾ ਨਿਵੇਕਲਾ ਸਿਧਾਂਤ ਦ੍ਰਿੜ੍ਹ ਕਰਵਾਇਆ ਕਿ ਸਭ ਤੋਂ ਪਹਿਲਾਂ ਜਿੱਥੋਂ ਤਕ ਸੰਭਵ ਹੋ ਸਕੇ ਸ਼ਾਂਤਮਈ ਢੰਗ ਦੇ ਨਾਲ ਬਦੀ ਦਾ ਮੁਕਾਬਲਾ ਕਰਨਾ ਚਾਹੀਦਾ ਹੈ। ਇਸ ਸਿਧਾਂਤ ਨੂੰ ਅਮਲ ਵਿਚ ਲਿਆਉਂਦਿਆਂ ਹੋਇਆਂ ਪੰਚਮ ਪਾਤਸ਼ਾਹ ਜੀ ਨੇ ਤਤਕਾਲੀ ਹੁਕਮਰਾਨ ਜਹਾਂਗੀਰ ਦੁਆਰਾ ਦਿੱਤੇ ਅਸਹਿ ਕਸ਼ਟ ਸਹਾਰਦਿਆਂ ਸ਼ਹਾਦਤ ਪ੍ਰਾਪਤ ਕੀਤੀ। ਬਦੀ ਆਪਣੇ ਜ਼ੁਲਮ ਦੀ ਇੰਤਹਾ ਕਰ ਕੇ ਹਾਰ ਗਈ।*

*ਫਿਰ ਛੇਵੇਂ ਜਾਮੇ ਵਿਚ ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮਹਿਸੂਸ ਕੀਤਾ ਕਿ ਹੁਣ ਜ਼ਬਰ-ਜ਼ੁਲਮ ਨੂੰ ਕਰਾਰੇ ਹੱਥਾਂ ਬਾਝ ਠੱਲ ਨਹੀਂ ਪੈਣ ਵਾਲੀ ਤਾਂ ਆਪ ਜੀ ਨੇ*

*ਸ਼ਸਤਰਧਾਰੀ ਹੋ ਕੇ ਜ਼ਬਰ-ਜ਼ੁਲਮ ਵਿਰੁੱਧ ਚਾਰ ਜੰਗਾਂ ਲੜੀਆਂ। ਦਸਵੇਂ ਜਾਮੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਵਿਚਾਰ ਨੂੰ ਹੋਰ ਪ੍ਰਪੱਕ ਕਰਦਿਆਂ:* ***ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥ ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ॥*** *ਦਾ ਸਿਧਾਂਤ ਦ੍ਰਿੜ੍ਹ ਕਰਾਉਂਦਿਆਂ ਕਿਹਾ ਕਿ ਜਦ ਬਦੀ ਵਿਰੁੱਧ ਸਾਰੇ ਸ਼ਾਂਤਮਈ ਹੀਲੇ-ਵਸੀਲੇ ਖ਼ਤਮ ਹੋ ਜਾਣ ਤਾ ਕਿਰਪਾਨ ਚੁੱਕਣੀ ਹੀ ਜਾਇਜ਼ ਹੋ ਜਾਂਦੀ ਹੈ। ਗੁਰੂ ਸਾਹਿਬਾਨ ਦੇ ਦਰਸਾਏ ਮਾਰਗ 'ਤੇ ਚੱਲਦਿਆਂ ਸਿੱਖਾਂ ਨੇ ਬਦੀ ਵਿਰੁੱਧ ਸ਼ਸਤਰਬੱਧ ਸੰਘਰਸ਼ ਕਰਦਿਆਂ ਬੇਅੰਤ ਸਾਕਿਆਂ, ਘੱਲੂਘਾਰਿਆਂ ਦੇ ਲਾਸਾਨੀ ਇਤਿਹਾਸ ਨੂੰ ਸਿਰਜਿਆ ਹੈ। ਸਿੱਖ ਤਵਾਰੀਖ਼ ਨੂੰ ਫਰੋਲ ਕੇ ਦੇਖੀਏ ਤਾਂ ਇੱਕ-ਇੱਕ ਦਿਨ ਦਾ ਇਤਿਹਾਸ ਜੋ ਸਾਡੇ ਪੁਰਖਿਆਂ ਨੇ ਸਿਰਜਿਆ ਹੈ, ਸਦੀਵ ਕਾਲ ਤਕ ਮਨੁੱਖਤਾ ਲਈ ਪ੍ਰੇਰਣਾ-ਸਰੋਤ ਬਣਿਆ ਰਹੇਗਾ। ਗੁਰੂ ਸਾਹਿਬਾਨ ਦੇ ਲਾਸਾਨੀ ਫ਼ਲਸਫ਼ੇ ਅਤੇ ਸ਼ਬਦ ਦੀ ਓਟ ਵਿਚ ਜੀਵਨ ਜੀਉਂਦਿਆਂ ਸਿੱਖ ਅੱਜ ਸਮੁੱਚੇ ਜਗਤ ਅੰਦਰ ਮਾਰਸ਼ਲ ਅਤੇ ਮਾਨਵਵਾਦੀ ਕੌਮ ਦੇ ਤੌਰ 'ਤੇ ਜਾਣੇ ਜਾਂਦੇ ਹਨ। ਗੁਰੂ ਸਾਹਿਬਾਨ ਦੀ ਬਖ਼ਸ਼ਿਸ਼ ਸਦਕਾ ਹੀ ਸਿੱਖਾਂ ਨੇ ਆਪਣੀ ਦੋ ਫ਼ੀਸਦੀ ਅਬਾਦੀ ਦੇ ਬਾਵਜੂਦ ਅੱਸੀ ਫ਼ੀਸਦੀ ਕੁਰਬਾਨੀਆਂ ਦੇ ਕੇ ਦੇਸ਼ ਨੂੰ ਅਜ਼ਾਦ ਕਰਵਾਇਆ। ਸਭ ਤੋਂ ਵੱਧ ਕਾਲੇ ਪਾਣੀ ਦੀਆਂ ਸਜ਼ਾਵਾਂ ਵੀ ਸਿੱਖਾਂ ਨੇ ਕੱਟੀਆਂ। ਇਨ੍ਹਾਂ ਹੀ ਸ਼ਹਾਦਤਾਂ ਦੇ ਪ੍ਰਸੰਗ ਵਿਚ ਇਸ ਵਾਰ ਮਈ ਮਹੀਨੇ ਸਮੁੱਚਾ ਸਿੱਖ ਜਗਤ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ, ਛੋਟਾ ਘੱਲੂਘਾਰਾ, ਸਾਕਾ ਪਾਉਂਟਾ ਸਾਹਿਬ ਅਤੇ ਸਰਹੰਦ ਫਤਿਹ ਦਿਵਸ ਮਨਾ ਰਿਹਾ ਹੈ।*

*ਇਸ ਸ਼ਾਨਾਂਮੱਤੇ ਇਤਿਹਾਸ ਨੂੰ ਪੜ੍ਹ-ਸੁਣ ਕੇ ਆਪਣੇ ਪੁਰਖਿਆਂ ਉੱਪਰ ਮਾਣ ਮਹਿਸੂਸ ਹੁੰਦਾ ਹੈ ਜਿਨ੍ਹਾਂ ਨੇ ਅਥਾਹ ਕੁਰਬਾਨੀਆਂ ਨਾਲ ਇਸ ਲਾਸਾਨੀ ਇਤਿਹਾਸ ਨੂੰ ਸਿਰਜਿਆ।*

*ਅੱਜ ਲੋੜ ਹੈ ਗੁਰੂ ਸਾਹਿਬਾਨ ਅਤੇ ਕੌਮ ਦੇ ਸ਼ਹੀਦਾਂ ਦੁਆਰਾ ਸਿਰਜੇ ਗਏ ਇਸ ਲਾਸਾਨੀ ਇਤਿਹਾਸ ਨੂੰ ਵਿਸ਼ਵ ਦੇ ਸਾਹਮਣੇ ਪ੍ਰਚਾਰਨ ਦੀ। ਅੱਜ ਸਿੱਖਾਂ ਦੇ ਲਾਸਾਨੀ ਇਤਿਹਾਸ ਅਤੇ ਸੂਰਬੀਰਾਂ ਦੀਆਂ ਗਾਥਾਵਾਂ ਨੂੰ ਇਤਿਹਾਸ ਦੇ ਪੰਨਿਆਂ ਵਿੱਚੋਂ ਮਨਫ਼ੀ ਕਰਨ ਦੀਆਂ ਸਾਜ਼ਿਸ਼ਾਂ ਵੀ ਹੋ ਰਹੀਆਂ ਹਨ। ਅਜਿਹੇ ਸਮੇਂ ਪੰਥ-ਵਿਰੋਧੀ ਮਨਸੂਬਿਆਂ ਨੂੰ ਨਾਕਾਮ ਕਰਨ ਲਈ ਸਮੁੱਚੇ ਨਾਨਕ ਨਾਮ ਲੇਵਾ ਅਤੇ ਸਮੁੱਚੀਆਂ ਸਿੱਖ ਜਥੇਬੰਦੀਆਂ ਦਾ ਫ਼ਰਜ਼ ਬਣਦਾ ਹੈ ਕਿ ਅਸੀਂ* ***ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ*** *ਵਾਲੀ ਆਦਰਸ਼ਕ ਜੀਵਨ-ਜਾਚ ਨੂੰ ਅਪਣਾਉਂਦਿਆਂ ਮਨੁੱਖਤਾ ਸਾਹਮਣੇ ਆਪਸੀ ਭਰਾਤਰੀ ਭਾਵ ਅਤੇ ਪੰਥਕ ਏਕਤਾ, ਇਤਫਾਕ ਦੀ ਉਦਾਹਰਨ ਪੇਸ਼ ਕਰਦਿਆਂ ਆਪਣੇ ਸ਼ਾਨਾਂਮੱਤੇ ਇਤਿਹਾਸ ਅਤੇ ਗੁਰਮਤਿ ਸਿਧਾਂਤਾਂ ਨੂੰ ਵਿਸ਼ਵ ਭਰ ਵਿਚ ਪ੍ਰਚਾਰਨ ਅਤੇ ਪ੍ਰਸਾਰਨ ਲਈ ਲਾਮਬੰਦ ਹੋਈਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਵਿਚ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਅਨੁਸਾਰ ਜੀਵਨ ਜੀਉਂਦਿਆਂ ਉੱਚੇ-ਸੁੱਚੇ ਕਿਰਦਾਰ ਦੇ ਧਾਰਨੀ ਬਣ ਕੇ ਆਪਣੀ ਪੀੜ੍ਹੀ ਨੂੰ ਗੁਰਬਾਣੀ ਅਤੇ ਗੁਰਮਤਿ ਦੇ ਅਮੀਰ ਵਿਰਸੇ ਨਾਲ ਜੋੜੀਏ। ਤਾਂਹੀ ਸਾਡੇ ਇਹ ਸ਼ਹੀਦੀ ਪੁਰਬ ਮਨਾਉਣੇ ਸਫਲ ਹੋਣਗੇ ਅਤੇ ਇਹੋ ਇਨ੍ਹਾਂ ਸ਼ਹੀਦਾਂ ਨੂੰ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ।* ■

# ਸਾਰਾਗੜ੍ਹੀ ਦੀ ਜੰਗ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਾਰਾਗੜ੍ਹੀ ਦੀ ਜੰਗ ਦੁਨੀਆ ਦੇ ਇਤਿਹਾਸ ਵਿਚ ਸਿੱਖਾਂ ਦੀ ਅਦੁੱਤੀ ਬੀਰਤਾ ਦੀ ਮਿਸਾਲ ਹੈ। ਭਾਰਤ ਦੀ ਪੱਛਮੀ ਸਰਹੱਦ ਸਦੀਆਂ ਤੋਂ ਭਾਰਤ ਲਈ ਦੁੱਖ ਤੇ ਮੁਸੀਬਤਾਂ ਲਿਆਉਂਦੀ ਰਹੀ ਹੈ। ਉਨ੍ਹੀਵੀਂ ਸਦੀ ਵਿਚ ਸਿੱਖ ਯੋਧਿਆਂ ਨੇ ਇਸ ਸਰਹੱਦ ਤੋਂ ਆਉਣ ਵਾਲੇ ਹਮਲਾਵਰਾਂ ਨੂੰ ਡੱਕਾ ਲਾਇਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦੀ ਹੱਦ ਵਧਾ ਕੇ ਦੱਰਾ ਖੈਬਰ ਤਕ ਕਰ ਲਈ ਸੀ। ਇਸੇ ਸਰਹੱਦ 'ਤੇ ਸਾਰਾਗੜ੍ਹੀ ਦੇ ਮੁਕਾਮ 'ਤੇ ੧੮੯੭ ਵਿਚ ਸਿੱਖ ਫ਼ੌਜੀਆਂ ਤੇ ਕਬਾਇਲੀਆਂ ਵਿਚਕਾਰ ਲੜਾਈ ਹੋਈ। ਇਸ ਲੜਾਈ ਵਿਚ ੨੧ ਸਿੱਖਾਂ ਨੇ ੧੦ ਹਜ਼ਾਰ ਕਬਾਇਲੀਆਂ ਦੇ ਘੇਰੇ ਵਿਚ ਜੰਗ ਕਰਦਿਆਂ ਸ਼ਹੀਦੀ ਪਾਈ ਸੀ।

ਸਿੱਖਾਂ ਤੋਂ ਬਿਨਾਂ ਸੰਸਾਰ ਵਿਚ ਅਜਿਹੀ ਕੋਈ ਕੌਮ ਨਹੀਂ ਹੋਵੇਗੀ ਜਿਸ ਦੇ ਯੋਧਿਆਂ ਦੀ ਪ੍ਰਸੰਸਾ ਕਿਸੇ ਹੋਰ ਕੌਮ ਨੇ ਕੀਤੀ ਹੋਵੇ। ਇਹ ਮਾਣ ਜੇ ਹਾਸਲ ਹੈ ਤਾਂ ਸਿਰਫ਼ ਸਿੱਖਾਂ ਨੂੰ ਹੀ ਹਾਸਲ ਹੈ। ਸਾਰਾਗੜ੍ਹੀ ਦੀ ਲੜਾਈ ਸਿੱਖਾਂ ਦੀ ਇਕ ਅਜਿਹੀ ਸੂਰਮਗਤੀ ਦੀ ਮਿਸਾਲ ਹੈ, ਜਿਸ ਦੀ ਸ਼ਲਾਘਾ ਇੰਗਲੈਂਡ ਦੀ ਪਾਰਲੀਮੈਂਟ ਵਿਚ ਕੀਤੀ ਗਈ। ਇਸ ਨੂੰ ਅੰਗਰੇਜ਼ਾਂ ਦੀ ਖ਼ੁਦਗ਼ਰਜ਼ੀ ਵੀ ਸਮਝਿਆ ਜਾਂਦਾ ਹੈ ਪਰ ਇਹ ਖ਼ਿਆਲ ਠੀਕ ਨਹੀਂ ਹੈ। ਇਕ ਅੰਗਰੇਜ਼ ਅਫ਼ਸਰ ਕਰਨਲ ਕਨਿੰਘਮ ਨੇ ਸਿੱਖਾਂ ਦੀ ਸੂਰਬੀਰਤਾ ਨੂੰ ਉਦੋਂ ਵੀ ਸਲਾਹਿਆ ਸੀ ਜਦੋਂ ਸਿੱਖ ਅੰਗਰੇਜ਼ਾਂ ਦੇ ਵਿਰੁੱਧ ਲੜੇ ਸੀ। ਇਸੇ ਲੜਾਈ ਦਾ ਜਸ ਇਕ ਮੁਸਲਮਾਨ ਕਵੀ ਸ਼ਾਹ ਮੁਹੰਮਦ ਨੇ ਵੀ ਬਿਨਾਂ ਕਿਸੇ ਲੋਭ-ਲਾਲਚ ਦੇ ਆਪਣੀ ਵਾਰ ਵਿਚ ਗਾਇਆ ਹੈ। ਇਸ ਤੋਂ ਪਹਿਲਾਂ ਵੀ ਸਿੱਖਾਂ ਦੇ ਜਾਨੀ ਦੁਸ਼ਮਣ ਨਾਦਰ ਸ਼ਾਹ ਵਰਗੇ ਹਮਲਾਵਰ ਸਿੱਖਾਂ ਦੀ ਬਹਾਦਰੀ ਤੇ ਕੁਰਬਾਨੀ ਤੋਂ ਪ੍ਰਭਾਵਿਤ ਹੁੰਦੇ ਰਹੇ ਹਨ।

ਸਾਰਾਗੜ੍ਹੀ ਭਾਰਤ ਦੀ ਉੱਤਰ-ਪੱਛਮੀ ਸਰਹੱਦ 'ਤੇ ਕੋਹਾਟ ਜ਼ਿਲ੍ਹੇ ਦਾ ਇਕ ਪਿੰਡ ਹੈ। ਇੱਥੇ ੩੬ ਸਿੱਖ ਰਜਮੈਂਟ ਦੀ ਚੌਕੀ ਸੀ। ਇਹ ਚੌਕੀ ਕਿਲ੍ਹਾ ਲਾਕਹਾਰਟ ਤੋਂ ਕਾਫ਼ੀ ਦੂਰ ਸੀ। ਸਤੰਬਰ ੧੮੯੭ ਈ. ਨੂੰ ਹਜ਼ਾਰਾਂ ਕਬਾਇਲੀਆਂ ਨੇ ਗੜ੍ਹੀ ਵਿਚ ਬਣੀ ਇਸ ਚੌਕੀ ਨੂੰ ਘੇਰਾ ਪਾ ਲਿਆ। ਉਹ ਇਸ ਚੌਕੀ ਨੂੰ ਤਬਾਹ ਕਰ ਦੇਣਾ ਚਾਹੁੰਦੇ ਸਨ। ਕਿਲ੍ਹਾ ਲਾਕਹਾਰਟ ਵਿਚ ਲੈਫ਼ਟੀਨੈਂਟ ਕਰਨਲ ਹਾਟਨ ਤਾਇਨਾਤ ਸੀ। ਉਸ ਨੇ ਸਿੱਖਾਂ ਨੂੰ ਬਹਾਦਰੀ ਨਾਲ ਮੁਕਾਬਲਾ ਕਰਨ ਲਈ ਕਿਹਾ। ਉਸ ਕਮਾਂਡਿੰਗ ਅਫ਼ਸਰ ਨਾਲ ਸਾਰਾਗੜ੍ਹੀ ਦਾ ਸੰਪਰਕ ਵਾਇਰਲੈੱਸ ਰਾਹੀਂ ਕਾਇਮ ਸੀ। ਕਬਾਇਲੀਆਂ ਨੇ ਗੜ੍ਹੀ 'ਤੇ ਧਾਵਾ ਬੋਲ ਦਿੱਤਾ। ਅੱਗੋਂ ਸਿੱਖਾਂ ਨੇ ਗੋਲੀਆਂ ਦੀ ਵਰਖਾ ਕਰ ਦਿੱਤੀ। ੬ ਘੰਟੇ ਦੇ ਯੁੱਧ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਹਮਲਾਵਰ ਕਬਾਇਲੀ ਮਾਰੇ ਗਏ ਤੇ ਬਹੁਤ ਸਾਰੇ

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਜ਼ਖ਼ਮੀ ਹੋ ਗਏ। ੧੩ ਸਿੱਖ ਫ਼ੌਜੀ ਵੀ ਜ਼ਖ਼ਮੀ ਹੋ ਗਏ। ਕੁਝ ਕਬਾਇਲੀ ਗੜ੍ਹੀ ਦੇ ਨੇੜੇ ਆ ਕੇ ਪਾੜ ਪਾਉਣ ਵਿਚ ਸਫਲ ਹੋ ਗਏ। ਫਿਰ ਵੀ ਸਿੱਖ ਫ਼ੌਜੀਆਂ ਨੇ ਕਿਸੇ ਨੂੰ ਅੰਦਰ ਨਹੀਂ ਵੜਨ ਦਿੱਤਾ। ਆਖ਼ਿਰ ਕਬਾਇਲੀਆਂ ਨੇ ਗੜ੍ਹੀ ਨੂੰ ਅੱਗ ਲਾ ਦਿੱਤੀ। ਇਸ 'ਤੇ ਸਿੱਖ ਫ਼ੌਜੀਆਂ ਨੂੰ ਗੜ੍ਹੀ ਤੋਂ ਬਾਹਰ ਆਉਣਾ ਪਿਆ। ਉਨ੍ਹਾਂ ਨੇ ਰਾਈਫ਼ਲਾਂ 'ਤੇ ਬੈਨਟਾਂ ਚਾੜ੍ਹ ਲਈਆਂ ਤੇ ਅਨੇਕਾਂ ਨੂੰ ਮਾਰ ਕੇ ਸ਼ਹੀਦ ਹੋ ਗਏ।

ਸਿੱਖਾਂ ਦੀ ਇਸ ਬਹਾਦਰੀ ਤੋਂ ਅੰਗਰੇਜ਼ ਸਰਕਾਰ ਬਹੁਤ ਪ੍ਰਭਾਵਿਤ ਹੋਈ। ਇਨ੍ਹਾਂ ਸ਼ਹੀਦਾਂ ਦੇ ਪਰਵਾਰਾਂ ਨੂੰ ਸਰਕਾਰ ਵੱਲੋਂ 'ਇੰਡੀਅਨ ਆਰਡਰ ਆਫ਼ ਮੈਰਿਟ' ਨਾਲ ਸਨਮਾਨਿਆ ਗਿਆ। ੫੦੦ ਰੁਪਏ ਨਕਦ ਅਤੇ ਦੋ-ਦੋ ਮੁਰੱਬੇ ਜ਼ਮੀਨ ਦਿੱਤੀ ਗਈ। ਇਨ੍ਹਾਂ ਸ਼ਹੀਦ ਸੂਰਬੀਰਾਂ ਨੂੰ ੧੨ ਸਤੰਬਰ ੧੮੯੭ ਈ. ਨੂੰ ਸਨਮਾਨਿਤ ਕੀਤਾ ਗਿਆ। ਇਨ੍ਹਾਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ:

੧. ਹਵਾਲਦਾਰ ਈਸ਼ਰ ਸਿੰਘ, ੨. ਨਾਇਕ ਲਾਲ ਸਿੰਘ, ੩. ਲੈ: ਨਾਇਕ ਚੰਦਾ ਸਿੰਘ, ੪. ਸਿਪਾਹੀ ਰਾਮ ਸਿੰਘ, ੫. ਸਿਪਾਹੀ ਉਤਮ ਸਿੰਘ, ੬. ਸਿਪਾਹੀ ਰਾਮ ਸਿੰਘ, ੭. ਸਿਪਾਹੀ ਹੀਰਾ ਸਿੰਘ, ੮. ਸਿਪਾਹੀ ਦਇਆ ਸਿੰਘ, ੯. ਸਿਪਾਹੀ ਜੀਵਨ ਸਿੰਘ, ੧੦. ਸਿਪਾਹੀ ਭੋਲਾ ਸਿੰਘ, ੧੧. ਸਿਪਾਹੀ ਗੁਰਮੁਖ ਸਿੰਘ, ੧੨. ਸਿਪਾਹੀ ਨਰਾਇਣ ਸਿੰਘ, ੧੩. ਸਿਪਾਹੀ ਜੀਵਨ ਸਿੰਘ, ੧੪. ਸਿਪਾਹੀ ਨੰਦ ਸਿੰਘ, ੧੫. ਸਿਪਾਹੀ ਭਗਵਾਨ ਸਿੰਘ, ੧੬. ਸਿਪਾਹੀ ਸੁਧ ਸਿੰਘ, ੧੭. ਸਿਪਾਹੀ ਬੂਟਾ ਸਿੰਘ, ੧੮. ਸਿਪਾਹੀ ਜੀਵਾ ਸਿੰਘ, ੧੯. ਸਿਪਾਹੀ ਗੁਰਮੁਖ ਸਿੰਘ, ੨੦ ਸਿਪਾਹੀ ਸਾਹਿਬ ਸਿੰਘ, ੨੧. ਸਿਪਾਹੀ ਭਗਵਾਨ ਸਿੰਘ,

ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਸਰਕਾਰੀ ਪੱਧਰ 'ਤੇ ਚਾਰ ਥਾਵਾਂ 'ਤੇ ਯਾਦਗਾਰਾਂ ਬਣਵਾਈਆਂ ਗਈਆਂ। ਦੋ ਕਿਲ੍ਹਾ ਫੌਰਟ ਲੋਕ ਅਤੇ ਸਮਾਣਾ ਜਿੱਥੇ ਲੜਾਈ ਹੋਈ ਸੀ ਇਹ ਹੁਣ ਪਾਕਿਸਤਾਨ ਵਿਚ ਹਨ, ਤੀਜੀ ਫ਼ਿਰੋਜ਼ਪੁਰ ਤੇ ਚੌਥੀ ਸ੍ਰੀ ਅੰਮ੍ਰਿਤਸਰ ਗੁਰਦੁਆਰਾ ਸਾਹਿਬਾਨ ਦੇ ਰੂਪ ਵਿਚ ਬਣਾਈਆਂ ਗਈਆਂ ਹਨ ਇਹ ਗੁਰਦੁਆਰਾ ਸਾਹਿਬਾਨ ਸਿੱਖਾਂ ਦੀ ਬਹਾਦਰੀ ਦੇ ਪ੍ਰਤੀਕ ਹਨ। ਇੰਗਲੈਂਡ ਦੀ ਪਾਰਲੀਮੈਂਟ ਵਿਚ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਦੋ ਮਿੰਟ ਦਾ ਮੌਨ ਰੱਖਿਆ ਗਿਆ। ਸਕੂਲਾਂ ਨੂੰ ਤਿੰਨ ਦਿਨ ਦੀ ਛੁੱਟੀ ਕੀਤੀ ਗਈ। ਇਸ ਸਬੰਧ ਵਿਚ ਹਰ ਸਾਲ ੧੨ ਸਤੰਬਰ ਨੂੰ ਇੰਗਲੈਂਡ, ਇਟਲੀ, ਫ਼ਰਾਂਸ, ਜਪਾਨ ਤੇ ਭਾਰਤ ਦੇ ਸਕੂਲਾਂ ਦੇ ਬੱਚਿਆਂ ਨੂੰ ਇਸ ਸ਼ਹੀਦੀ ਸਾਕੇ ਦੀ ਗਾਥਾ ਸੁਣਾਈ ਜਾਂਦੀ ਤੇ ਬੱਚਿਆਂ ਨੂੰ ਛੁੱਟੀ ਕੀਤੀ ਜਾਂਦੀ ਸੀ।

ਸਾਰਾਗੜ੍ਹੀ ਦਾ ਸਾਕਾ ਇਸ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਸਿੱਖ ਕੌਮ ਨੇ ਦੂਰ-ਦੂਰ ਤਕ ਦੇਸ਼ ਦੀਆਂ ਸਰਹੱਦਾਂ ਦੀ ਕਿਵੇਂ ਰਾਖੀ ਕੀਤੀ ਹੈ। ਇਸ ਤੋਂ ਠੀਕ ੬੦ ਸਾਲ ਪਹਿਲਾਂ ਇਸੇ ਸਰਹੱਦ ਉੱਤੇ ਜਮਰੌਦ ਦੇ ਕਿਲ੍ਹੇ ਦੀ ਰਾਖੀ ਕਰਦਿਆਂ ਹੋਇਆਂ ਸ. ਹਰੀ ਸਿੰਘ ਨਲਵਾ ਸ਼ਹੀਦ ਹੋਏ ਸਨ। ਇਸ ਇਲਾਕੇ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਹਜ਼ਾਰਾਂ ਸਾਲਾਂ ਬਾਅਦ ਭਾਰਤ ਦਾ ਅੰਗ ਬਣਾਇਆ ਸੀ। ਸ. ਹਰੀ ਸਿੰਘ ਨਲਵਾ ਵਰਗੇ ਸ਼ੇਰ-ਦਿਲ ਜਰਨੈਲਾਂ ਨੇ ਇਸ ਇਲਾਕੇ 'ਤੇ ਆਪਣਾ ਦਬਦਬਾ ਬਣਾਇਆ ਸੀ ਜਿਨ੍ਹਾਂ ਦੇ

ਨਾਂ ਦਾ ਹਊਆ ਅੱਜ ਵੀ ਪਿਸ਼ਾਵਰ ਦੀਆਂ ਇਸਤਰੀਆਂ ਆਪਣੇ ਬੱਚਿਆਂ ਨੂੰ ਚੁੱਪ ਕਰਵਾਉਣ ਲਈ ਵਰਤਦੀਆਂ ਹਨ।

ਮਹਾਰਾਜਾ ਰਣਜੀਤ ਸਿੰਘ ਤੋਂ ਪਿੱਛੋਂ ਅੰਗਰੇਜ਼ ਸਰਕਾਰ ਵੀ ਜੇ ਇਸ ਇਲਾਕੇ ਨੂੰ ਆਪਣੇ ਰਾਜ ਵਿਚ ਰੱਖ ਸਕੀ ਹੈ ਤਾਂ ਉਹ ਸਿੱਖ ਫ਼ੌਜਾਂ ਦੀ ਮਦਦ ਨਾਲ ਹੀ ਰੱਖ ਸਕੀ ਹੈ। ਇਸ ਲਈ ਭਾਵੇਂ ਉਸ ਵੇਲੇ ਅੰਗਰੇਜ਼ਾਂ ਦਾ ਰਾਜ ਸੀ ਪਰ ਸਿੱਖਾਂ ਦਾ ਸਰਹੱਦ 'ਤੇ ਲੜ ਕੇ ਮਰਨਾ ਉਨ੍ਹਾਂ ਦੀ ਦੇਸ਼-ਭਗਤੀ ਨੂੰ ਹੀ ਪ੍ਰਗਟ ਕਰਦਾ ਹੈ। ਅੱਜ ਵੀ ਭਾਰਤ ਦੀਆਂ ਪੱਛਮੀ ਸਰਹੱਦਾਂ ਦੀ ਰਾਖੀ ਸਿੱਖ ਫ਼ੌਜੀ ਹੀ ਅੱਗੇ ਹੋ ਕੇ ਕਰਦੇ ਹਨ। ਕਿਸੇ ਦੇਸ਼ ਦੀ ਹੋਂਦ ਉਦੋਂ ਤਕ ਹੀ ਕਾਇਮ ਰਹਿੰਦੀ ਹੈ ਜਦੋਂ ਤਕ ਉਸ ਦੀਆਂ ਸਰਹੱਦਾਂ ਸੁਰੱਖਿਅਤ ਹੋਣ।

ਸਿੱਖਾਂ ਦੀ ਬਹਾਦਰੀ ਦਾ ਸੋਮਾ ਗੁਰਮਤਿ ਦੇ ਮਹਾਨ ਆਦਰਸ਼, ਗੁਰੂ ਸਾਹਿਬਾਨ ਦੀਆਂ ਮਹਾਨ ਕੁਰਬਾਨੀਆਂ ਤੇ ਸ਼ਾਨਦਾਰ ਸਿੱਖ ਇਤਿਹਾਸ ਹੈ। ਇਹ ਅਮੀਰ ਵਿਰਸਾ ਸਿਰਫ਼ ਸਿੱਖ ਕੌਮ ਨੂੰ ਹੀ ਪ੍ਰਾਪਤ ਹੈ। ਗੁਰੂ ਸਾਹਿਬਾਨ ਨੇ ਅਜਿਹੇ ਸਮਾਜ ਦੀ ਸਥਾਪਨਾ ਕੀਤੀ ਸੀ ਜਿਸ ਦੇ ਕਿਰਦਾਰ ਦੀ ਬੁਨਿਆਦ ਹੀ ਸੂਰਮਗਤੀ 'ਤੇ ਟਿਕੀ ਹੋਈ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਬਾਬਰ ਵਰਗੇ ਜਰਵਾਣੇ ਹਮਲਾਵਰ ਦਾ ਵਿਰੋਧ ਕੀਤਾ। ਉਨ੍ਹਾਂ ਨੇ ਗੁਰਮਤਿ ਦੇ ਮਾਰਗ 'ਤੇ ਚੱਲਣ ਲਈ ਸ਼ਰਤ ਹੀ ਆਪਣਾ ਸਿਰ ਤਲੀ 'ਤੇ ਰੱਖਣ ਦੀ ਲਾਈ ਸੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਸ੍ਰੀ ਗੁਰੂ ਅਰਜਨ ਦੇਵ ਜੀ ਭਾਰਤ ਦੇ ਪਹਿਲੇ ਸ਼ਹੀਦ ਹੋਏ ਹਨ। ਇਸ ਲਈ ਉਨ੍ਹਾਂ ਨੂੰ ਸ਼ਹੀਦਾਂ ਦੇ ਸਿਰਤਾਜ ਕਿਹਾ ਜਾਂਦਾ ਹੈ। ਉਨ੍ਹਾਂ ਨੇ ਵੀ ਜੀਵ ਨੂੰ ਮਰਨ ਦਾ ਡਰ ਲਾਹ ਕੇ ਗੁਰੂ ਦੀ ਸ਼ਰਨ ਆਉਣ ਲਈ ਕਿਹਾ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੨)*

ਇਸ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਵੀ ਪੁਰਜਾ-ਪੁਰਜਾ ਕਟਵਾ ਕੇ ਸ਼ਹੀਦ ਹੋ ਜਾਣ ਦਾ ਉਪਦੇਸ਼ ਦਿੱਤਾ ਸੀ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਣਾ ਕੀਤੀ ਅਤੇ ਖਾਲਸੇ ਦਾ ਆਦਰਸ਼ ਹੀ ਇਹੀ ਰੱਖਿਆ ਗਿਆ ਸੀ:

*ਅਰੁ ਸਿਖਹੋਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ॥*
*(ਚੰਡੀ ਚਰਿਤ੍ਰ)*

ਇਸ ਲਈ ਸਿੱਖਾਂ ਦੀ ਬੀਰਤਾ ਦੁਨੀਆ ਦੇ ਇਤਿਹਾਸ ਵਿਚ ਬੇਮਿਸਾਲ ਹੈ। ਇਸ ਵਿਚ 'ਸਵਾ ਲਾਖ ਸੇ ਏਕ ਲੜਾਊਂ' ਦੀ ਭਾਵਨਾ ਹੈ। ਗੁਰੂ ਸਾਹਿਬਾਨ ਦੇ ਮਹਾਨ ਉਪਦੇਸ਼ ਸਦਕਾ ਚਮਕੌਰ ਸਾਹਿਬ ਅਤੇ ਖਿਦਰਾਣੇ ਦੀ ਢਾਬ ਉੱਤੇ ਹੋਈਆਂ ਜੰਗਾਂ ਵਿਚ ਮੁੱਠੀ-ਭਰ ਸਿੱਖਾਂ ਨੇ ਲੱਖਾਂ ਦੀ ਗਿਣਤੀ ਵਿਚ ਹਜੂਮ ਦਾ ਮੁਕਾਬਲਾ ਕਰਦੇ ਹੋਏ ਸ਼ਹੀਦੀਆਂ ਪਾਈਆਂ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਗੁਰੂ ਸਾਹਿਬਾਨ ਦੇ ਪ੍ਰਤਾਪ ਸਦਕਾ ਸਿੱਖਾਂ ਨੇ ਪੰਜਾਬ ਵਿਚ ਆਪਣਾ ਰਾਜ ਸਥਾਪਿਤ ਕਰ ਲਿਆ ਸੀ। ਉਨ੍ਹਾਂ ਨੇ ਪੱਛਮ ਤੋਂ ਆਉਣ ਵਾਲੇ ਜਰਵਾਣਿਆਂ ਦਾ ਤਾਂ ਮੂੰਹ ਮੋੜ ਦਿੱਤਾ ਸੀ ਪਰ ਦੂਜੇ ਪਾਸੇ ਬਾਕੀ ਹਿੰਦੁਸਤਾਨ ਸੱਤ ਸਮੁੰਦਰੋਂ ਪਾਰ ਇਕ ਛੋਟੇ ਜਿਹੇ ਮੁਲਕ ਇੰਗਲੈਂਡ ਦਾ ਗ਼ੁਲਾਮ ਹੋ ਗਿਆ ਸੀ। ਅੱਜ ਦੇ ਸਮੇਂ ਵਿਚ ਵੀ ਸਿੱਖਾਂ ਦੀ ਇਸ ਬੀਰਤਾ ਦੀ ਪਰੰਪਰਾ ਨੂੰ ਕਾਇਮ ਰੱਖਦਿਆਂ ਜਨਰਲ ਜਗਜੀਤ ਸਿੰਘ (ਅਰੋੜਾ) ਨੇ ਪਾਕਿਸਤਾਨੀ ਫ਼ੌਜ ਤੋਂ ਹਥਿਆਰ ਸੁਟਵਾ ਕੇ ਇਕ ਲਾਸਾਨੀ ਕਾਰਨਾਮਾ ਕਰ ਵਿਖਾਇਆ ਸੀ। ਇਸ ਤੋਂ ਸਪਸ਼ਟ ਹੈ ਕਿ ਸਿੱਖਾਂ ਦੀ ਬੀਰਤਾ ਦੀ ਵਡਿਆਈ ਕੋਈ ਫੋਕੀਆਂ ਡੀਂਗਾਂ ਜਾਂ ਅੰਗਰੇਜ਼ਾਂ ਦੀ ਸਾਜ਼ਿਸ਼ੀ ਨੀਤੀ ਦੀ ਉਪਜ ਨਹੀਂ ਹੈ ਜਿਵੇਂ ਕਿ ਕੁਝ ਲੋਕਾਂ ਵੱਲੋਂ ਇਸ ਨੂੰ ਸਮਝਿਆ ਜਾਂਦਾ ਹੈ ਤੇ ਪੇਸ਼ ਕੀਤਾ ਜਾਂਦਾ ਹੈ।

ਭਾਰਤ ਦੇ ਕਈ ਮਹਾਨ ਨੇਤਾਵਾਂ ਨੇ ਸਿੱਖਾਂ ਦੀ ਵੱਖਰੀ ਪਛਾਣ ਅਤੇ ਉਨ੍ਹਾਂ ਦੇ ਬੀਰਤਾ ਦੇ ਜਜ਼ਬੇ, ਮਹੱਤਤਾ ਨੂੰ ਪੂਰੀ ਤਰ੍ਹਾਂ ਨਹੀਂ ਸਮਝਿਆ। ਇਸ ਦਾ ਨਤੀਜਾ ਹੈ ਕਿ ਸਿੱਖਾਂ ਦੇ ਪੁਰਾਤਨ ਇਤਿਹਾਸ ਨੂੰ ਉਜਾਗਰ ਕਰਨ ਦੀ ਥਾਂ ਇਸ ਨੂੰ ਜਾਣ-ਬੁਝ ਕੇ ਅਣਗੌਲਿਆਂ ਕੀਤਾ ਜਾਂਦਾ ਹੈ। ਇਸ ਗੱਲ 'ਤੇ ਬਹੁਤ ਹੈਰਾਨੀ ਹੁੰਦੀ ਹੈ ਕਿ ਰਾਸ਼ਟਰ ਪੱਧਰ 'ਤੇ ਜਿੰਨੀਆਂ ਵੀ ਆਮ ਜਾਣਕਾਰੀ ਦੀਆਂ ਪੁਸਤਕਾਂ ਛਪਦੀਆਂ ਹਨ, ਉਨ੍ਹਾਂ ਵਿਚ ਬਾਬਾ ਬੰਦਾ ਸਿੰਘ ਜੀ ਬਹਾਦਰ, ਸ. ਹਰੀ ਸਿੰਘ ਨਲਵਾ, ਅਕਾਲੀ ਫੂਲਾ ਸਿੰਘ, ਸਰਦਾਰ ਸ਼ਾਮ ਸਿੰਘ ਅਟਾਰੀ ਵਰਗੇ ਮਹਾਨ ਜਰਨੈਲਾਂ ਅਤੇ ਸਾਰਾਗੜ੍ਹੀ ਵਰਗੀਆਂ ਸੰਸਾਰ ਪ੍ਰਸਿੱਧ ਅਤੇ ਮਹੱਤਵਪੂਰਨ ਜੰਗਾਂ ਦਾ ਸੰਕੇਤ ਤਕ ਨਹੀਂ ਦਿੱਤਾ ਜਾਂਦਾ। ਇਸ ਤੋਂ ਬਿਨਾਂ ਫ਼ਿਲਮਾਂ ਰਾਹੀਂ, ਟੀ.ਵੀ. ਸੀਰੀਅਲਾਂ ਰਾਹੀਂ ਸਿੱਖ ਕਿਰਦਾਰ ਨੂੰ ਅਪਮਾਨਿਤ ਜਿਹੇ ਢੰਗ ਨਾਲ ਪੇਸ਼ ਕੀਤਾ ਜਾਂਦਾ ਹੈ ਅਤੇ ਪਾਠ ਪੁਸਤਕਾਂ ਵਿਚ ਸਿੱਖ ਇਤਿਹਾਸ ਨੂੰ ਵਿਗਾੜਿਆ ਜਾਂਦਾ ਹੈ।

ਸਭ ਤੋਂ ਵੱਧ ਖ਼ਤਰਨਾਕ ਅਤੇ ਚਿੰਤਾ ਦਾ ਵਿਸ਼ਾ ਹੈ ਕਿ ਸਾਡੀ ਨੌਜਵਾਨ ਪੀੜ੍ਹੀ ਆਪਣੇ ਵਿਰਸੇ ਤੇ ਇਤਿਹਾਸ ਤੋਂ ਦੂਰ ਜਾ ਰਹੀ ਹੈ। ਇਸ ਲਈ ਜ਼ਿੰਮੇਵਾਰ ਧਿਰਾਂ ਦੀ ਪਛਾਣ ਅਤੇ ਸਮੱਸਿਆ ਦੇ ਹੱਲ ਵਾਸਤੇ ਬਹੁ-ਦਿਸ਼ਾਵੀ ਤੇ ਭਰਪੂਰ ਉੱਦਮ ਤੇ ਸੁਦ੍ਰਿੜ੍ਹ ਯਤਨ ਕਰਨੇ ਬਣਦੇ ਹਨ। ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਇਤਿਹਾਸ ਦੇ ਸੁਨਹਿਰੀ ਪੰਨਿਆਂ 'ਤੇ ਸ਼ਾਨਦਾਰ ਪ੍ਰਾਪਤੀਆਂ ਨੂੰ ਆਪਣੇ ਬੱਚਿਆਂ ਤਕ ਪਹੁੰਚਾਈਏ ਅਤੇ ਉਨ੍ਹਾਂ ਨੂੰ ਆਪਣੇ ਵਿਰਸੇ ਨਾਲ ਜੋੜੀਏ ਅਤੇ ਉਨ੍ਹਾਂ 'ਤੇ ਮਾਣ ਕਰਨਾ ਸਿੱਖੀਏ ਤੇ ਸਿਖਾਈਏ। ਸਾਡੇ ਪੁਰਾਤਨ ਯੋਧੇ ਸ਼ਹੀਦਾਂ ਨੂੰ ਸਾਡੀ ਇਹੋ ਸੱਚੀ ਸ਼ਰਧਾਂਜਲੀ ਹੋਵੇਗੀ। ■

# ਚੜ੍ਹਦੀ ਕਲਾ ਦੇ ਸਾਖਿਆਤ ਸਰੂਪ: ਸ੍ਰੀ ਗੁਰੂ ਅਰਜਨ ਦੇਵ ਜੀ

*-ਡਾ. ਹਰਨਾਮ ਸਿੰਘ ਸ਼ਾਨ*

ਵਰਤਮਾਨ ਸਮੇਂ ਦੇ ਸ਼੍ਰੋਮਣੀ ਸਿੱਖ ਵਿਆਖਿਆਕਾਰ, ਭਾਈ ਸਾਹਿਬ ਡਾ. ਵੀਰ ਸਿੰਘ ਅਨੁਸਾਰ: ਸਿੱਖੀ ਹੈ ਬਲਵਾਨ ਕਰਨਾ ਸੁਰਤ ਨੂੰ, "ਚੜਦੀ ਕਲਾ" ਨਿਵਾਸ ਸਦ ਹੀ ਰਖਣਾ। (ਰਾਣਾ ਸ. ਸ. ੨੨੪)

"ਸੁਰਤ ਦੀ ਬਲਵਾਨਤਾ" ਤੇ "ਚੜ੍ਹਦੀ ਕਾਲ ਦੀ ਪਰਵੇਸ਼ਤਾ" ਹੀ ਸਿੱਖ ਵਿਚਾਰਧਾਰਾ ਦੀ ਮੁੱਖ ਚੂਲ ਜਾਪਦੀ ਹੈ। ਸਾਰਾ ਸਿੱਖ ਸਿਧਾਂਤ, ਸਿੱਖ ਸਾਹਿਤ ਅਤੇ ਸਿੱਖ ਇਤਿਹਾਸ ਇਸੇ ਦੁਆਲੇ ਘੁੰਮਦਾ ਤੇ ਵਿਕਸਦਾ ਪ੍ਰਤੀਤ ਹੁੰਦਾ ਹੈ। ਸਿੱਖ ਆਚਰਨ ਦਾ ਮੂਲ ਆਧਾਰ ਤੇ ਸਿੱਖ ਸ਼ਖ਼ਸੀਅਤ ਦਾ ਵੱਕਾਰ-ਸਤਿਕਾਰ ਵੀ ਇਸੇ ਦੀ ਉਪਜ ਜਾਪਦਾ ਹੈ।

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਤਾਂ ਸਾਰਾ ਜੀਵਨ ਅਤੇ ਪਾਵਨ ਸ਼ਖ਼ਸੀਅਤ ਹੀ ਅਜਿਹੀ 'ਚੜ੍ਹਦੀ ਕਲਾ' ਦਾ ਇਕ ਅਜਬ ਤੇ ਅਦੁੱਤੀ ਪ੍ਰਗਟਾਉ ਹੈ। ਉਨ੍ਹਾਂ ਦੀ ਅੰਤਮ ਤੇ ਹਿਰਦਾ ਵੇਧਕ ਘਟਨਾ ਤਾਂ ਇਸ ਮਹਾਨ ਬਿਰਤੀ ਤੇ ਭਾਵਨਾ ਦੀ ਮਾਨੋਂ ਸਿਖਰ ਹੈ।

ਉਨ੍ਹਾਂ ਦੇ ਵੱਡੇ ਭਰਾ ਪ੍ਰਿਥੀ ਚੰਦ ਨੇ ਗੁਰਗੱਦੀ ਖੁੰਝ ਜਾਣ 'ਤੇ, ਉਨ੍ਹਾਂ ਨੂੰ ਜਿੱਚ ਕਰਨ ਤੇ ਹਾਨੀ ਪਹੁੰਚਾਉਣ ਵਿਚ ਕੋਈ ਕਸਰ ਨਹੀਂ ਛੱਡੀ ਸੀ। ਇਸ ਗੱਲ ਦਾ ਅਰਮਾਨ ਉਸ ਦੇ ਹਿਰਦੇ ਅੰਦਰ ਈਰਖਾ ਤੇ ਦਵੈਖ ਦਾ ਭਾਂਬੜ ਬਾਲ ਰਿਹਾ ਸੀ। ਗੁਰੂ-ਪਿਤਾ ਦੇ ਆਪੇ ਨਿਯਤ ਕੀਤੇ ਮਸੰਦਾਂ, ਹੋਰ ਦੋਖੀਆਂ, ਈਰਖਾਲੂਆਂ ਤੇ ਸਰਕਾਰੀ ਕਰਮਚਾਰੀਆਂ ਨਾਲ ਰਲ-ਮਿਲ ਕੇ, ਉਹ ਜੋ-ਜੋ ਸ਼ਰਾਰਤਾਂ ਸਾਜ਼ਿਸ਼ਾਂ ਕਰਦੇ ਰਹੇ ਸਨ, ਉਨ੍ਹਾਂ ਦਾ ਬਿਆਨ ਤਾਂ ਕੀ, ਖਿਆਲ ਹੀ ਮਨੁੱਖੀ ਹਿਰਦੇ ਨੂੰ ਕੰਬਾਅ ਦਿੰਦਾ ਹੈ।

ਪਰ ਸ੍ਰੀ ਗੁਰੂ ਅਰਜਨ ਦੇਵ ਜੀ ਅਖੀਰ ਤਕ ਅਡੋਲ, ਨਿਰਭੈ, ਨਿਰਵੈਰ ਅਤੇ ਸ਼ਾਂਤ-ਚਿਤ ਰਹੇ ਸਨ। ਉਹ ਤਾਂ ਅਤੀ ਬਿਖੜੇ ਤੇ ਭਿਆਨਕ ਹਾਲਾਤ ਵਿਚ ਹਰੀ-ਸਿਮਰਨ ਤੇ ਲੋਕ-ਸੇਵਾ ਵਿਚ ਰੁੱਝੇ ਹੋਏ ਅਤੇ ਭਰਪੂਰ 'ਚੜ੍ਹਦੀ ਕਲਾ' ਨਾਲ ਮੱਘੇ ਹੋਏ, ਉੱਚੀ ਹੇਕ ਨਾਲ, ਮਾਨੋ, ਇਸ ਤਰ੍ਹਾਂ ਦੇ ਪਾਵਨ ਬਚਨ ਬੋਲਦੇ ਤੇ ਗਾਉਂਦੇ ਰਹੇ ਸਨ:

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥੧॥*
*ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥੨॥ (ਪੰਨਾ ੧੨੯੯)*

ਮਿਸਾਲ ਵਜੋਂ ਸ੍ਰੀ ਪ੍ਰਿਥੀ ਚੰਦ ਦੀ ਹੀ ਚੁੱਕ 'ਤੇ ਬਟਾਲੇ ਦਾ ਮੁਗ਼ਲ ਹਾਕਮ, ਸੁਲਹੀ ਖਾਨ, ਉਨ੍ਹਾਂ ਉੱਤੇ ਹੱਲਾ ਕਰਨ ਲਈ ਬੜੇ ਦਮਗਜੇ ਮਾਰਦਾ, ਸ੍ਰੀ ਅੰਮ੍ਰਿਤਸਰ ਵੱਲ ਆ ਰਿਹਾ ਸੀ। ਇਧਰ ਪੰਜਵੇਂ ਪਾਤਸ਼ਾਹ ਉਸੇ ਓਜਮਈ 'ਚੜ੍ਹਦੀ ਕਲਾ' ਵਿਚ ਵਿਚਰਦੇ ਹੋਏ, ਅਕਾਲ ਪੁਰਖ ਦੀ ਹੀ ਕਿਰਪਾ ਤੇ ਰੱਖਿਆ ਉੱਤੇ ਭਰੋਸਾ ਰਖਦਿਆਂ, ਰੱਬੀ ਮਿਹਰ ਦੇ ਸੋਹਿਲੇ ਗਾ ਰਹੇ ਸਨ। ਘੋੜੇ ਉੱਤੇ ਸਵਾਰ ਵਾਹੋ-ਦਾਹੀ ਆ ਰਹੇ ਸੁਲਹੀ ਖਾਨ ਦਾ ਘੋੜਾ, ਕੋਠਾ ਸਾਹਿਬ ਲਾਗੇ, ਅਚਾਨਕ ਤਰਹਿਕ ਗਿਆ ਅਤੇ ਆਪਣੇ ਸਵਾਰ

ਸਮੇਤ ਇੱਟਾਂ ਦੇ ਇਕ ਭੱਖਦੇ ਭੱਠੇ ਵਿਚ ਡਿੱਗਦਿਆਂ ਹੀ ਸੜ ਕੇ ਸੁਆਹ ਹੋ ਗਿਆ ਸੀ। ਗੁਰੂ ਸਾਹਿਬ ਨੇ ਉਸ ਨਾਲ ਹੋਏ ਅਜਿਹੇ ਹਸ਼ਰ ਉੱਤੇ ਕੋਈ ਖ਼ੁਸ਼ੀ ਪ੍ਰਗਟ ਕਰਨ ਦੀ ਥਾਂ, ਅਕਾਲ ਪੁਰਖ ਦੀ ਉਸ ਅਪਾਰ ਕਿਰਪਾ ਦਾ ਹੀ ਇਉਂ ਧੰਨਵਾਦ ਕੀਤਾ ਸੀ:

*ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥*
*ਪੂਰਾ ਨਿਆਉ ਕਰੇ ਕਰਤਾਰੁ॥ ਅਪੁਨੇ ਦਾਸ ਕਉ ਰਾਖਨਹਾਰੁ॥* (ਪੰਨਾ ੧੯੯)

ਮੈਕਾਲਿਫ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਦਿਨੋਂ-ਦਿਨ ਵਧ ਰਿਹਾ ਤੇਜ-ਪ੍ਰਤਾਪ ਅਕਬਰ ਦੇ ਇਕ ਉੱਘੇ ਵਜ਼ੀਰ, ਰਾਜਾ ਬੀਰਬਲ, ਦੀ ਵੀ ਈਰਖਾ ਤੇ ਵਿਰੋਧ ਦਾ ਕਾਰਨ ਬਣ ਰਿਹਾ ਸੀ। ਉਸ ਨੇ ਸੰਨ ੧੫੯੬ ਵਿਚ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੱਖ-ਸੇਵਕਾਂ ਨੂੰ ਦੁਖਾਣ ਲਈ ਸ੍ਰੀ ਅੰਮ੍ਰਿਤਸਰ ਦੇ ਕੇਵਲ ਖੱਤਰੀਆਂ ਉੱਤੇ ਹੀ ਇਕ ਨਜਾਇਜ਼ ਟੈਕਸ ਲਾਗੂ ਕਰਵਾ ਦਿੱਤਾ ਸੀ। ਗੁਰੂਦੇਵ ਨੇ ਉਸ ਦੀ ਇਸ ਪੱਖਪਾਤੀ ਤੇ ਅਨਿਆਈ ਕਰਵਾਈ ਵਿਰੁੱਧ ਰੋਸ ਪ੍ਰਗਟ ਕੀਤਾ ਸੀ ਅਤੇ ਲੋਕਾਂ ਦੀ ਫਰਿਆਦ ਸੁਣ ਕੇ, ਉਨ੍ਹਾਂ ਨੂੰ ਉਸ ਟੈਕਸ ਦੀ ਅਦਾਇਗੀ/ਕਰਨ ਤੋਂ ਰੋਕ ਦਿੱਤਾ ਸੀ। ਬੀਰਬਲ ਨੇ ਉਸ ਦੀ ਅਦਾਇਗੀ ਲਈ ਇਕ ਦਿਨ ਦੀ ਮੁਹਲਤ ਦੇ ਕੇ, ਸਾਰੇ ਸ਼ਹਿਰ ਨੂੰ ਉਜਾੜ ਦੇਣ ਦੀ ਧਮਕੀ ਦਿੱਤੀ ਸੀ। ਲੋਕ-ਹਿੱਤਾਂ ਦੇ ਰਾਖੇ ਅਤੇ ਚੜ੍ਹਦੀ ਕਲਾ ਦੇ ਮੁਜੱਸਮੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਦੇ ਕੂਚ-ਐਲਾਨ ਦੇ ਜਵਾਬ ਵਿਚ ਇਹ ਐਲਾਨੀਆ ਆਖਿਆ ਸੀ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* (ਪੰਨਾ ੭੪)

ਰੱਬ ਦੀ ਨੇਤ, ਬੀਰਬਲ ਨੂੰ ਉਸੇ ਪੈਰ ਯੂਸਫਜ਼ਈਆਂ ਦੀ ਬਗਾਵਤ ਦਬਾਉਣ ਲਈ ਬਾਦਸ਼ਾਹ ਵੱਲੋਂ ਫੌਰੀ ਕੂਚ ਕਰਨ ਦਾ ਹੁਕਮ ਆ ਗਿਆ ਅਤੇ ਪੰਜਾਬ ਤੇ ਗੁਰੂ-ਘਰ ਉੱਤੇ ਮੰਡਰਾਅ ਰਹੀ ਇਹ ਬਿਪਤਾ ਵੀ 'ਚੜ੍ਹਦੀ ਕਲਾ-ਪੂਰਤ' ਅਕਾਲ ਭਰੋਸੇ ਅਤੇ ਰੱਬੀ ਭਾਣੇ ਅਨੁਸਾਰ ਉਸੇ ਦਮ ਟਲ ਗਈ ਸੀ। (*ਸਿੱਖ ਰਿਲਿਜਨ* ਪੰਨਾ ੧੫-੧੭)

ਸ਼ਹਿਨਸ਼ਾਹ ਅਕਬਰ ਦੇ ਹੀ ਪ੍ਰਧਾਨ ਮੰਤਰੀ, ਅਲਾਮਾ ਅਬੁਲ ਫ਼ਜ਼ਲ ਅਤੇ ਵਿਦਵਾਨ ਮੁਨਸ਼ੀ, ਸੁਜਾਨ ਰਾਏ ਭੰਡਾਰੀ, ਦੇ ਲਿਖਤੀ ਬਿਆਨਾਂ ਅਨੁਸਾਰ, ਸ਼ਹਿਨਸ਼ਾਹ ੨੪ ਨਵੰਬਰ, ੧੫੯੮ ਨੂੰ ਖ਼ੁਦ ਆਪ ਉਨ੍ਹਾਂ ਦੇ ਦਰਸ਼ਨਾਂ ਲਈ ਗੋਇੰਦਵਾਲ ਪਹੁੰਚਿਆ ਸੀ। ਉਨ੍ਹਾਂ ਦੀ ਸੋਹਣੀ ਅਤੇ ਮਨਮੋਹਣੀ ਸੂਰਤ, ਮਿੱਠੀ ਤੇ ਸੁਰੀਲੀ ਅਵਾਜ਼, ਦਿਲ ਖਿੱਚਵੇਂ ਤੇ ਅਨੰਦਦਾਇਕ ਹਾਵ-ਭਾਵ, ਸ਼ਾਹਾਨਾ ਰਹਿਣੀ-ਬਹਿਣੀ, ਨਿੱਘੇ-ਮਿੱਠੇ ਸੁਆਗਤ ਅਤੇ ਹਰੀ-ਜੱਸ-ਗਾਇਨ ਨੇ ਅਕਬਰ ਨੂੰ ਬੜਾ ਪ੍ਰਭਾਵਿਤ ਕੀਤਾ ਸੀ ਅਤੇ ਸ਼ਹਿਨਸ਼ਾਹ ਨੇ ਆਪਣੀ ਖ਼ੁਸ਼ੀ ਤੇ ਧੰਨਵਾਦ ਪ੍ਰਗਟਾਉਂਦਿਆਂ ਜਦੋਂ ਗੁਰੂ-ਘਰ ਦੀ ਕੋਈ ਸੇਵਾ ਕਰਨੀ ਚਾਹੀ ਸੀ ਤਾਂ 'ਚੜ੍ਹਦੀ ਕਲਾ' ਦੀ ਮੂਰਤਿ ਤੇ 'ਸਰਬੱਤ ਦੇ ਭਲੇ' ਦੇ ਚਾਹਵਾਨ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਲਈ ਜਾਂ ਕੇਵਲ ਆਪਣੀ ਸੰਗਤ ਜਾਂ ਸਿੱਖਾਂ ਲਈ ਹੀ ਕੁਝ ਮੰਗਣ ਦੀ ਥਾਂ, ਸਾਰੇ ਇਲਾਕੇ ਦੇ ਕਿਸਾਨ ਉੱਤੇ ਲਾਏ ਗਏ ਵਾਧੂ ਲਗਾਨ (ਮਾਮਲੇ) ਵਿਚ ਛੋਟ ਮੰਗੀ ਸੀ, ਜੋ ਅਕਬਰ ਬਾਦਸ਼ਾਹ ਨੇ ਉਸੇ ਵੇਲੇ ਪ੍ਰਵਾਨ ਕਰ ਕੇ ਲੋੜੀਂਦਾ ਹੁਕਮ ਜਾਰੀ ਕਰ ਦਿੱਤਾ ਸੀ। (*ਅਕਬਰਨਾਮਾ* ਪੰ. ੫੧੪; ਤਵਾਰੀਖ ਪੰ. ੪੨੫)

ਉਸੇ ਸਹਿਣਸ਼ੀਲ ਸਮਰਾਟ ਅਕਬਰ ਦੇ ਹੀ ਪੁੱਤਰ ਤੇ ਜਾਨਸ਼ੀਨ, ਜਹਾਂਗੀਰ

ਬਾਦਸ਼ਾਹ ਨੇ ਆਪਣੇ ਆਪ ਨੂੰ 'ਰੱਬ ਦਾ ਨਾਇਬ' ਤੇ 'ਮਜੱਦਦ ਅਲਫ਼ ਸਾਨੀ' ਅਖਵਾਉਣ ਵਾਲੇ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ 'ਇਮਾਮ-ਏ-ਕੁਫਰ' ਆਖਣ ਵਾਲੇ ਸ਼ੇਖ ਅਹਿਮਦ ਸਰਹਿੰਦੀ ਅਤੇ ਕੁਝ ਹੋਰ ਤੁਅੱਸਬੀ ਉਲਮਾਵਾਂ ਦੀ ਚੁੱਕ-ਚੁਕਾਅ 'ਤੇ ਗੁਰੂ ਸਾਹਿਬ ਅਤੇ ਗੁਰਸਿੱਖੀ ਦੇ ਦਿਨੋਂ-ਦਿਨ ਵਧ ਰਹੇ ਤੇਜ-ਪ੍ਰਤਾਪ ਤੇ ਅਸਰ-ਰਸੂਖ ਨੂੰ ਸਹਾਰ ਨਾ ਸਕਦਿਆਂ, ਉਨ੍ਹਾਂ ਦੇ ਗੁਰਸਿੱਖੀ ਪ੍ਰਚਾਰ ਨੂੰ "ਦੁਕਾਨੇ-ਬਾਤਨ" (ਝੂਠ ਦੇ ਵਪਾਰ) ਕਹਿ ਕੇ ਬੰਦ ਕਰਨ ਅਤੇ ਆਪ ਜੀ ਨੂੰ ਘੋਰ ਤਸੀਹੇ ਦੇ ਕੇ ਮਾਰ-ਮੁਕਾਉਣ ਦਾ ਹੁਕਮ ਵੀ ਜਾਰੀ ਕਰ ਦਿੱਤਾ ਸੀ। (ਤੁਜ਼ਕਿ ਜਹਾਂਗੀਰੀ ਪੰਨਾ ੩੫) ਪਰ ਸ੍ਰੀ ਗੁਰੂ ਅਰਜਨ ਦੇਵ ਜੀ ਮੰਗੋਲਾਂ ਦੇ ਵਿਧਾਨ, ਯਾਸਾ, ਅਨੁਸਾਰ ਲਗਾਤਾਰ ਕਈ ਦਿਨ ਅਸਹਿ ਤੇ ਅਕਹਿ ਕਸ਼ਟ ਦਿੱਤੇ ਜਾਣ ਦੇ ਬਾਵਜੂਦ ਰੱਬ ਦੀ ਰਜ਼ਾ ਉੱਤੇ ਰਾਜ਼ੀ ਰਹਿੰਦਿਆਂ *ਜੋ ਤੁਧੁ ਭਾਵੈ ਸੋ ਪਰਵਾਣੁ॥ ਤੇਰੇ ਭਾਣੇ ਨੋ ਕੁਰਬਾਣੁ॥* ਦੀ ਧੁਨ ਉਚਾਰਦਿਆਂ ਅਤੇ ਆਖਰੀ ਦਮ ਤਕ ਅਜਿਹੀ ਸਿਖ਼ਰੀ 'ਚੜ੍ਹਦੀ ਕਲਾ' ਵਿਚ ਵਿਚਰਦਿਆਂ ੩੦ ਮਈ, ੧੬੦੬ ਨੂੰ ਸ਼ਹੀਦ ਹੋ ਗਏ ਸਨ।

ਮਨੁੱਖੀ ਅਧਿਕਾਰਾਂ ਅਤੇ ਧਰਮ ਕਰਮ ਦੀ ਰੱਖਿਆ ਲਈ ਹੋਈ ਇਸ ਸ਼ਹਾਦਤ ਦੌਰਾਨ 'ਚੜ੍ਹਦੀ ਕਲਾ' ਦੀ ਜੋ ਸਪਿਰਿਟ ਉਦੋਂ ਜਿਸ ਰੂਪ ਵਿਚ ਪ੍ਰਗਟ ਹੋਈ, ਉਸ ਨੂੰ ਉਨ੍ਹਾਂ ਦੇ ਸਮਕਾਲੀ ਮਹਾਂ ਵਿਦਵਾਨ ਭਾਈ ਗੁਰਦਾਸ ਜੀ ਨੇ ਇਉਂ ਤਰਜਮਾਨਿਆ ਤੇ ਬਿਆਨਿਆ ਸੀ:

*ਰਹਿੰਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।*
*ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ। . . . (ਵਾਰ ੨੪:੨੩)*

ਅਜਿਹੇ ਕੱਟੜਪੰਥੀਆਂ ਅਤੇ ਹਕੂਮਤ ਦਾ ਖਿਆਲ ਸੀ ਕਿ ਉਨ੍ਹਾਂ ਨੂੰ ਇਉਂ ਸ਼ਹੀਦ ਕਰ ਦੇਣ ਨਾਲ, ਉਨ੍ਹਾਂ ਵੱਲੋਂ ਚਲਾਈ ਜਾ ਰਹੀ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਦੀ ਲਹਿਰ ਸਦਾ ਲਈ ਬੰਦ ਹੋ ਜਾਏਗੀ, ਸਿੱਖ ਲਹਿਰ ਉੱਥੇ ਦੀ ਉੱਥੇ ਹੀ ਰੁਕ ਜਾਏਗੀ ਅਤੇ ਸਿੱਖ ਧਰਮ ਦਾ ਖਾਤਮਾ ਵੀ ਹਮੇਸ਼ਾ ਲਈ ਹੋ ਜਾਏਗਾ। ਪਰ ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਖਾਤਮਾ, ਇਸ ਸਭ ਕੁਝ ਦੇ ਉਲਟ, ਕੇਵਲ ਮੁਗ਼ਲ ਬਾਦਸ਼ਾਹ ਤੇ ਮੁਗ਼ਲੀਆ ਰਾਜ ਦਾ ਹੀ ਨਹੀਂ, ਮੁਗ਼ਲ ਖਾਨਦਾਨ ਤੇ ਮੁਗ਼ਲ ਕੌਮ ਦਾ ਵੀ ਸਦਾ ਲਈ ਹੋ ਗਿਆ ਸੀ ਅਤੇ ਇਸ ਦੇ ਐਨ ਉਲਟ, ਸ੍ਰੀ ਗੁਰੂ ਨਾਨਕ ਸਾਹਿਬ-ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਲਾਈ ਤੇ ਵਿਕਸਾਈ ਹੋਈ ਸਿੱਖ-ਲਹਿਰ, ਉਨ੍ਹਾਂ ਦੀ ਉਕਤ ਸ਼ਹਾਦਤ ਤੋਂ ਬਾਅਦ ਦਿਨੋਂ-ਦਿਨ ਸਗੋਂ ਹੋਰ ਵਧਦੀ-ਫੁਲਦੀ ਤੇ ਉਚੇਰੀ ਹੁੰਦੀ ਗਈ ਸੀ ਅਤੇ ਹੁਣ ਤਕ ਇਹ ਉਵੇਂ ਹੀ ਹੋਰ ਉੱਚੀ ਹੋ ਰਹੀ ਹੈ। ਉਹ ਤਾਂ ਹੁਣ ਕੇਵਲ ਆਪਣੀ ਉਪਜ-ਭੂਮੀ, ਹਿੰਦੁਸਤਾਨ ਵਿਚ ਹੀ ਨਹੀਂ, ਸਗੋਂ ਲੱਗਭਗ ਸਾਰੇ ਮਹਾਂਦੀਪਾਂ ਵਿਚ ਗੁਰੂ ਸਾਹਿਬਾਂ ਦੇ ਬਖਸ਼ੇ ਹੋਏ ਉਕਤ ਸਿਧਾਂਤ, ਸਰੂਪ ਤੇ ਸਪਿਰਿਟ ਸਦਕੇ, ਦਿਨ ਦੂਣੀ ਤੇ ਰਾਤ ਚੌਗੁਣੀ ਤਰੱਕੀ ਕਰਦਿਆਂ, ਇਨ੍ਹਾਂ ਮਕੂਲਿਆਂ ਨੂੰ ਵੀ ਸਦੀਵੀ ਤੌਰ 'ਤੇ ਸੱਚਾ ਸਾਬਤ ਕਰ ਰਹੀ ਹੈ:

*੧. ਸ਼ਹੀਦ ਕੀ ਜੋ ਮੌਤ ਹੈ, ਵੁਹ ਕੌਮ ਕੀ ਹਯਾਤ ਹੈ;*
*ਹਯਾਤ ਭੀ ਹਯਾਤ ਹੈ, ਔਰ ਮੌਤ ਭੀ ਹਯਾਤ ਹੈ।*

੨. The Blood of the Marytr is the seed of the Church

ਸ੍ਰੀ ਅੰਮ੍ਰਿਤਸਰ ਤੋਂ ਇਲਾਵਾ ਛੇਹਰਟਾ, ਤਰਨ ਤਾਰਨ ਤੇ ਕਰਤਾਰਪੁਰ ਨਗਰਾਂ ਦੀ ਉਤਪਤੀ ਤੇ ਉਸਾਰੀ ਯਾਦਗਾਰ ਹਨ। ਲੱਖਾਂ-ਕਰੋੜਾਂ ਨੂੰ ਰਹਿੰਦੀ ਦੁਨੀਆ ਤਕ ਸੁਖ

ਪਹੁੰਚਾਉਣ, 'ਚੜ੍ਹਦੀ ਕਲਾ' ਪਾਉਣ ਅਤੇ ਤਪੀਆਂ ਆਤਮਾਵਾਂ ਨੂੰ ਸਦਾ ਠਾਰਦੇ ਰਹਿਣ ਦੀ ਸਮੱਰਥਾ ਰੱਖਣ ਤੇ ਬਖਸ਼ਣ ਵਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਦੀ ਤਿਆਰੀ ਅਦੁੱਤੀ ਦੇਣ ਹੈ ਜੋ ਇਨ੍ਹਾਂ ਸਭ ਵਿਰੋਧੀ ਸ਼ਕਤੀਆਂ ਨਾਲ ਟੱਕਰ ਲੈਂਦੀ ਹੋਈ, ਆਪਣੇ ਆਦਰਸ਼ ਤੇ ਵਿਸ਼ਵਾਸ ਨੂੰ ਸ਼ਹਾਦਤ ਤੋਂ ਵੀ ਚੋਖਾ ਚਿਰ ਪਹਿਲਾਂ ਆਪਣੇ ਹਿਰਦੇ ਦੀਆਂ ਡੂੰਘਾਈਆਂ ਵਿੱਚੋਂ ਇਉਂ ਗਾਉਂਦੀ ਤੇ ਸੁਣਾਉਂਦੀ ਰਹੀ ਸੀ:

*ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥*
*ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥* *(ਪੰਨਾ ੧੦੦੦)*

ਸ੍ਰੀ ਗੁਰੂ ਅਰਜਨ ਦੇਵ ਜੀ ਉਸ ਸਦੀਵੀਂ 'ਸਾਹਿਬ' ਤੋਂ ਆਪਣੇ ਲਈ ਤਾਂ ਹਮੇਸ਼ਾਂ ਇਹੋ ਕੁਝ ਮੰਗਦੇ ਰਹੇ ਸਨ ਅਤੇ ਉਸ ਦੀ ਆਗਿਆ ਵਿਚ ਹੇਠ ਲਿਖੇ ਬਚਨ ਅਨੁਸਾਰ ਇਉਂ ਹੀ ਵਿਚਰਦੇ ਰਹੇ ਸਨ:

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ (ਪੰਨਾ ੩੯੪)*

ਪਰ ਜਿੱਥੋਂ ਤਕ ਸਮੁੱਚੀ ਮਨੁੱਖਤਾ ਦਾ ਸਬੰਧ ਹੈ, ਉਸ ਦੀ ਸੰਭਾਲ, ਸਹਾਇਤਾ ਤੇ ਪਾਲਣ-ਪੋਸ਼ਣ ਆਦਿ ਲਈ ਉਸੇ 'ਸਾਹਿਬ' (ਮਾਲਕ) ਨੂੰ ਅਜਿਹੀਆਂ ਸਰਬ-ਹਿੱਤਾਕਰੀ ਅਪੀਲਾਂ ਆਪ ਹੀ ਇਉਂ ਕਰਦੇ ਰਹੇ ਸਨ:

*ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*
*ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥* *(ਪੰਨਾ ੧੨੫੧)*

ਅਜਿਹੇ ਔਖੇ ਤੇ ਅਜ਼ਮਾਇਸ਼ੀ ਹਾਲਾਤ ਵਿਚ ਵੀ ਅਜਿਹੀ ਸਰਬ-ਸੁਖਦਾਇਕ ਰੁਚੀ ਸਮਦ੍ਰਿਸ਼ਟੀ ਤੇ ਕਾਰਗੁਜ਼ਾਰੀ ਕੇਵਲ ਕੋਈ ਅਜਿਹਾ ਕਾਮਲ ਤੇ ਪਰਉਪਕਾਰੀ ਮਹਾਂਪੁਰਖ ਹੀ ਕਾਇਮ ਰੱਖ ਸਕਦਾ ਹੈ ਜਿਸ ਦੇ ਤਨ ਤੇ ਮਨ ਵਿਚ ਅਕਾਲ ਪੁਰਖ ਦੀ ਹੋਂਦ ਤੇ ਮਿਹਰ ਉੱਤੇ ਵੀਹ ਵਿਸਵੇ ਭਰੋਸਾ ਹੋਵੇ; ਜੋ ਉਸ ਦੇ ਭੈਅ, ਭਾਉ ਤੇ ਭਗਤੀ ਵਿਚ ਤਨੋਂ-ਮਨੋਂ ਲੀਨ ਹੋਵੇ; ਜੋ ਉਸ ਦੀ ਰਜ਼ਾ ਉੱਤੇ ਰਾਜ਼ੀ ਰਹਿਣ ਲਈ ਦ੍ਰਿੜ੍ਹ ਹੋਵੇ; ਜੋ ਆਪਣੇ *ਏਕੁ ਪਿਤਾ ਏਕਸ ਕੇ ਹਮ ਬਾਰਿਕ* ਵਾਲੇ ਅਕੀਦੇ ਦਾ ਪੂਰਾ ਪਾਬੰਦ ਹੋਵੇ; ਜੋ "ਸਰਬੱਤ ਦੇ ਭਲੇ" ਦਾ ਖਾਹਿਸ਼ਮੰਦ ਹੋਵੇ ਅਤੇ ਅਜਿਹੇ ਨਿਸਚੇ ਤੇ ਬਿਰਤੀ ਸਦਕੇ ਆਲ੍ਹਾ ਦਰਜੇ ਦੀ 'ਚੜ੍ਹਦੀ ਕਲਾ' ਦੀ ਸਪਿਰਿਟ ਨਾਲ ਵੀ ਓਤਪੋਤ ਹੋਵੇ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਜਿਹੀ ਅਨੂਠੀ ਸਪਿਰਿਟ ਅਤੇ ਅਦੁੱਤੀ ਸ਼ਹੀਦੀ ਨੇ ਹੀ ਉਨ੍ਹਾਂ ਦੇ ਇਸ ਅਟੱਲ ਸਿਧਾਂਤ ਤੇ ਵਿਸ਼ਵਾਸ ਅਤੇ ਉਸ ਦੇ ਫਲਦਾਇਕ ਨਤੀਜੇ:

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥* *(ਪੰਨਾ ੮੧੯)*

ਨੂੰ ਆਪਣੇ ਬੇਮਿਸਾਲ ਬਲੀਦਾਨ ਰਾਹੀਂ ਅਮਲੀ ਤੌਰ 'ਤੇ ਸੱਚ ਕਰ ਵਿਖਾਇਆ ਸੀ ਅਤੇ ਨਾਲ ਹੀ ਇਹ ਵੀ ਸਾਬਤ ਕਰ ਦਿੱਤਾ ਸੀ ਕਿ ਅਜਿਹੇ ਪਾਵਨ ਤੇ ਲੋਕ-ਹਿਤੈਸ਼ੀ ਆਦਰਸ਼ਾਂ ਤੇ ਸਿਧਾਂਤਾਂ ਉੱਤੇ ਭਰਵੀਂ 'ਚੜ੍ਹਦੀ ਕਲਾ' ਸਹਿਤ ਆਖਰੀ ਦਮ ਤਕ ਪਹਿਰਾ ਦੇਣ ਲਈ ਕੇਵਲ ਜੀਵਿਆ ਹੀ ਨਹੀਂ ਮਰਿਆ ਵੀ ਜਾ ਸਕਦਾ ਹੈ:

*ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ॥*
*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ॥ (ਪੰਨਾ ੧੪੨੫)* ■

# ਦੋਹਿਤਾ ਬਾਣੀ ਕਾ ਬੋਹਿਥਾ

*-ਸ. ਦਲਵੀਰ ਸਿੰਘ ਲੁਧਿਆਣਵੀ**

ਸੇਵਾ, ਸਿਮਰਨ ਤੇ ਨਿਮਰਤਾ ਦੇ ਪੁੰਜ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਸ਼ੀਰਵਾਦ ਦਿੰਦਿਆਂ ਫੁਰਮਾਇਆ ਸੀ, "ਦੋਹਿਤਾ ਬਾਣੀ ਕਾ ਬੋਹਿਥਾ"। ਇਹ ਘਟਨਾ ਓਦੋਂ ਦੀ ਹੈ ਜਦੋਂ ਬਚਪਨ ਵਿਚ ਆਪ ਇਕ ਦਿਨ ਰਿੜ੍ਹਦੇ-ਰਿੜ੍ਹਦੇ ਸ੍ਰੀ ਗੁਰੂ ਅਮਰਦਾਸ ਜੀ ਦੀ ਗੱਦੀ 'ਤੇ ਚਲੇ ਗਏ ਸਨ। ਗੁਰੂ ਜੀ ਨੇ ਮੁਸਕਰਾਅ ਕੇ ਕਿਹਾ, 'ਪੁੱਤਰਾ! ਅਜੇ ਵੇਲਾ ਨਹੀਂ ਆਇਆ'। ਮਾਤਾ ਭਾਨੀ ਜੀ ਤਾਂ ਸਮਝ ਗਏ ਸਨ ਕਿ ਇਹ ਮਨੋਹਰ ਬਾਲ ਧੁਰੋਂ ਹੀ ਗੁਰੂ-ਘਰ ਦੀਆਂ ਜ਼ਿੰਮੇਵਾਰੀਆਂ ਨਿਭਾਉਣ ਲਈ ਨੀਯਤ ਹੋ ਕੇ ਆਇਆ ਹੈ। ਅਪ ਜੀ ਮੁੱਢ-ਕਦੀਮ ਤੋਂ ਹੀ ਸੰਤ-ਸਰੂਪ ਸਨ। ਡਾ. ਗੁਰਦੇਵ ਸਿੰਘ ਪੰਦੋਹਲ ਆਪਣੀ ਪੁਸਤਕ 'ਰੰਗ ਬਰੰਗੀਆਂ' ਵਿਚ ਦੱਸਦੇ ਹਨ ਕਿ ਇਸ ਆਸ਼ੀਰਵਾਦ ਸਦਕਾ ਹੀ ਗੁਰੂ ਜੀ ਨੇ ੨੨੧੮ ਸ਼ਬਦਾਂ ਦੀ ਰਚਨਾ ਕੀਤੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਸ ਮਹਾਨ ਧਾਰਮਿਕ ਗ੍ਰੰਥ ਦੀ ਸੰਪਾਦਨਾ ਕਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰੀ ਲੋਕਾਈ 'ਤੇ ਇੱਕ ਵੱਡ-ਉਪਕਾਰ ਦਾ ਕਾਰਜ ਕੀਤਾ ਹੈ, ਜਿਸ ਤੋਂ ਅੱਜ ਵੀ ਸਾਰਾ ਸੰਸਾਰ ਸਿੱਖਿਆ ਲੈ ਰਿਹਾ ਹੈ। ਸ੍ਰੀ ਗੁਰੂ ਅਮਰਦਾਸ ਜੀ, ਜੋ ਗੁਰੂ ਜੀ ਦੇ ਨਾਨਾ ਜੀ ਲੱਗਦੇ ਸਨ, ਨੇ ੧੯ ਰਾਗਾਂ ਵਿਚ ੯੦੭ ਸ਼ਬਦਾਂ ਦੀ ਰਚਨਾ ਕੀਤੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਇਕ ਅਨੁਭਵੀ ਕਲਾਵਾਨ, ਪਵਿੱਤਰਤਾ ਦੇ ਸੋਮੇ, ਸ਼ਹੀਦਾਂ ਦੇ ਸਿਰਤਾਜ, ਉੱਚ-ਕੋਟੀ ਦੇ ਸੰਪਾਦਕ, ਮਹਾਨ ਉੱਸਰਈਏ, ਗੰਭੀਰ ਚਿੰਤਕ, ਬ੍ਰਹਮ ਗਿਆਨੀ, ਸੰਗੀਤ-ਪ੍ਰੇਮੀ, ਮਹਾਂ-ਕਵੀ, ਭਾਸ਼ਾ-ਵਿਗਿਆਨੀ, ਬਹੁ-ਪੱਖੀ ਵਿਦਵਾਨ ਅਤੇ ਨਿਮਰਤਾ ਦੇ ਪੁੰਜ ਸਨ। ਆਪ ਜੀ ਦਾ ਨਾਂ ਸਿੱਖ ਇਤਿਹਾਸ ਵਿਚ ਹੀ ਨਹੀਂ, ਸਗੋਂ ਸਾਰੇ ਸੰਸਾਰ ਵਿਚ ਚੜ੍ਹਦੇ ਸੂਰਜ ਵਾਂਗ ਹਮੇਸ਼ਾ ਚਮਕਦਾ ਰਹੇਗਾ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੫ ਅਪ੍ਰੈਲ, ੧੫੬੩ ਨੂੰ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਦੇ ਗ੍ਰਿਹ ਵਿਖੇ ਮਾਤਾ ਭਾਨੀ ਜੀ ਦੀ ਕੁੱਖੋਂ ਸ੍ਰੀ ਗੋਇੰਦਵਾਲ ਸਾਹਿਬ (ਸ੍ਰੀ ਅੰਮ੍ਰਿਤਸਰ) ਹੁਣ ਜ਼ਿਲ੍ਹਾ ਤਰਨ ਤਾਰਨ ਵਿਖੇ ਅਵਤਾਰ ਧਾਰਿਆ। ਆਪ ਜੀ ਦੀ ਧਰਮ ਪਤਨੀ ਮਾਤਾ ਗੰਗਾ ਜੀ ਧਾਰਮਿਕ ਖ਼ਿਆਲਾਂ ਦੇ ਮਾਲਕ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪ ਦੇ ਗ੍ਰਿਹ ਵਿਖੇ ਅਵਤਾਰ ਧਾਰਿਆ। ਵੱਡੇ ਭਰਾ ਪ੍ਰਿਥੀ ਚੰਦ ਨੇ ਗੁਰਗੱਦੀ ਆਪਣੇ ਘਰ ਵਿਚ ਲਿਆਉਣ ਲਈ ਬਾਲ ਹਰਿਗੋਬਿੰਦ ਸਾਹਿਬ 'ਤੇ ਕਈ ਮਾਰੂ ਹਮਲੇ ਕਰਵਾਏ, ਪਰ ਸਭ ਵਿਅਰਥ ਗਏ।

ਗੁਰੂ ਸਾਹਿਬ ਜੀ ਹਿੰਦੀ, ਪੰਜਾਬੀ, ਫ਼ਾਰਸੀ, ਸੰਸਕ੍ਰਿਤ, ਬ੍ਰਜ, ਮੁਲਤਾਨੀ, ਕੇਂਦਰੀ ਪੰਜਾਬੀ, ਪੰਜਾਬੀ ਦੀਆਂ ਉਪ-ਬੋਲੀਆਂ, ਆਦਿ ਦੇ ਗਿਆਤਾ ਸਨ। ਆਪ ਜੀ ਦੀ ਅਣਥੱਕ ਮਿਹਨਤ, ਤਿਆਗ, ਨਿਸ਼ਕਾਮ ਸੇਵਾ, ਅਧਿਆਤਮਿਕ ਰੁਚੀ, ਆਦਿ ਨੂੰ

**੪੦੨-ਈ, ਸ਼ਹੀਦ ਭਗਤ ਸਿੰਘ ਨਗਰ, ਲੁਧਿਆਣਾ-੧੪੧੦੧੩; ਮੋ: +੯੧੯੪੧੭੦-੦੧੯੮੩*

ਦੇਖਦੇ ਹੋਏ ੧ ਸਤੰਬਰ, ੧੫੮੧ ਨੂੰ ਗੁਰਿਆਈ ਸੌਂਪੀ ਗਈ, ਜਿਸ ਕਾਰਨ ਵੱਡਾ ਭਰਾ ਪ੍ਰਿਥੀ ਚੰਦ ਆਪ ਜੀ ਨਾਲ ਖਾਰ ਖਾਣ ਲੱਗਾ।

ਗੁਰੂ ਜੀ ਨੂੰ ਕਲਮ ਤੇ ਸੰਗੀਤ ਦੀ ਦਾਤ ਵਿਰਸੇ ਵਿਚ ਪ੍ਰਾਪਤ ਹੋਈ ਅਤੇ ਉਹ ਇਕ ਮਹਾਨ ਅਧਿਆਤਮਕ ਚਿੰਤਕ ਵੀ ਸਨ। ਆਪ ਜੀ ਨੇ ਆਪਣੇ ਪਿਤਾ ਵਾਂਗ ੩੦ ਰਾਗਾਂ ਵਿਚ ਬਾਣੀ ਰਚੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਾਹਕਾਰ ਰਚਨਾ 'ਸੁਖਮਨੀ' ਹੈ। ਇਹ ਰਾਗੁ ਗਉੜੀ ਵਿਚ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਸੁਭਾਇਮਾਨ ਹੈ। ਇਹ ੨੪ ਅਸ਼ਟਪਦੀਆਂ ਵਿਚ ਰਚੀ ਗਹਿਨ ਅਧਿਆਤਮਕ ਰਸਵਾਲੀ ਅਤੇ ਉਪਦੇਸ਼ਾਤਮਿਕ ਬਾਣੀ ਹੈ। ਸੰਸਾਰ ਦੇ ਵਿਸ਼ੇ-ਵਿਕਾਰ, ਧਨ-ਦੌਲਤ, ਮੋਹ-ਮਾਇਆ, ਪੁੱਤਰ, ਧੀ, ਸੁੰਦਰ-ਇਸਤਰੀ, ਆਦਿ ਇਹ ਸਭ ਸੁਖ ਦੇ ਸਾਧਨ ਨਹੀਂ ਹਨ। ਇਹ ਸੰਸਾਰੀ ਪਦਾਰਥ ਮਨੁੱਖ ਦੇ ਮਨ ਦੀ ਭਟਕਣਾ ਨੇ, ਜੋ ਮਾਨਵੀ ਮਨ ਨੂੰ ਅਸ਼ਾਂਤ ਰੱਖਦੇ ਹਨ।

'ਸੁਖਮਨੀ' ਸਾਹਿਬ ਵਿਚ ਗੁਰੂ ਜੀ ਫੁਰਮਾਉਂਦੇ ਹਨ ਕਿ ਮਨ ਦੀ ਸ਼ਾਂਤੀ ਅਤੇ ਟਿਕਾਉ ਲਈ 'ਸਿਮਰਨ' ਹੀ ਉੱਤਮ ਸਾਧਨ ਹੈ, ਜੋ ਮਨ ਵਿੱਚੋਂ ਕਲ੍ਹਾ-ਕਲੇਸ਼ ਦਾ ਨਾਸ਼ ਕਰ ਕੇ ਸੁਖ ਪ੍ਰਦਾਨ ਕਰਦਾ ਹੈ, ਅਰਥਾਤ ਮਨੁੱਖ ਨੂੰ ਆਦਰਸ਼ ਜੀਵਨ ਦਾ ਰਾਹ ਦਰਸਾਉਂਦਾ ਹੈ:

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*
*ਕਲਿ ਕਲੇਸ ਤਨ ਮਾਹਿ ਮਿਟਾਵਉ॥* *(ਪੰਨਾ ੨੬੨)*

'ਸੁਖਮਨੀ' ਸੱਚਮੁਚ ਹੀ ਸੁਖਾਂ ਦੀ ਮਣੀ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਬਾਣੀਆਂ ਵਿੱਚੋਂ ਇਹ ਪ੍ਰਮੁੱਖ ਰਚਨਾ ਹੈ, ਜੋ ਹਰ ਇਨਸਾਨ ਨੂੰ ਅੰਦਰੂਨੀ ਸਕੂਨ, ਸੰਤੋਖ ਤੇ ਮਨ ਦੀ ਖੁਸ਼ੀ ਬਖਸ਼ਦੀ ਹੈ। ਕੇਵਲ ਸਿੱਖ ਕੌਮ ਹੀ ਨਹੀਂ, ਸਗੋਂ ਦੂਸਰੇ ਧਰਮਾਂ ਦੇ ਲੋਕ ਵੀ ਮਨ ਦੀ ਸ਼ਾਂਤੀ ਲਈ ਇਸ ਬਾਣੀ ਦਾ ਪਾਠ ਕਰਦੇ ਅਤੇ ਆਨੰਦਮਈ ਜੀਵਨ ਬਤੀਤ ਕਰਦੇ ਹਨ।

ਅਜੋਕੇ ਸਮੇਂ ਵਿਚ ਆਤਮਿਕ ਸੁਖਾਂ ਦਾ ਨਿਘਾਰ ਹੀ ਨਹੀਂ, ਸਗੋਂ ਮਨੁੱਖ ਮਤਲਬ-ਪ੍ਰਸਤੀ ਦੀ ਡੂੰਘੀ ਖਾਈ ਵਿਚ ਡਿੱਗ ਰਿਹਾ ਹੈ। ਆਪਣੀ ਜਾਇਦਾਦ ਸਾਂਭੀ ਨਹੀਂ ਜਾਂਦੀ, ਪਰ ਉਹ ਬੇਗਾਨੀ ਜਾਇਦਾਦ 'ਤੇ ਵੀ ਅੱਖ ਰੱਖਦਾ ਹੈ, ਅਰਥਾਤ ਹਰ ਸ਼ੈਅ ਨੂੰ, ਕਿਸੇ ਵੀ ਕੀਮਤ 'ਤੇ, ਹਥਿਆਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਇੱਥੋਂ ਤੀਕਰ ਮਨੁੱਖ ਉਸ ਕਰਤਾ-ਪੁਰਖ ਨੂੰ ਵੀ ਭੁਲਦਾ ਜਾ ਰਿਹਾ, ਜਿਸ ਨੇ ਸਾਰੀ ਸ੍ਰਿਸ਼ਟੀ ਰਚੀ ਹੈ। ਭਾਵ ਮਨੁੱਖ ਦੀ ਅਕਲ 'ਤੇ ਪਦਾਰਥਵਾਦ ਦਾ ਪਰਦਾ ਪੈ ਗਿਆ ਹੈ।

ਅਜੋਕਾ ਮਨੁੱਖ ਜਾਦੂ-ਟੂਣਿਆਂ ਅਤੇ ਵਿਖਾਵੇਬਾਜ਼ੀ ਵਿਚ ਪੂਰੀ ਤਰ੍ਹਾਂ ਗ੍ਰਸਿਆ ਗਿਆ ਹੈ। ਇਹੋ ਜਿਹੀਆਂ ਮ੍ਰਿਗ-ਤ੍ਰਿਸ਼ਨਾਵਾਂ ਹੀ ਮਨੁੱਖੀ ਮਨ ਵਿਚ ਆਪਣਾ ਪੱਕਾ ਆਲ੍ਹਣਾ ਬਣਾ ਲੈਂਦੀਆਂ ਹਨ। ਮਨੁੱਖ ਕਹਿੰਦਾ ਕੁਝ ਤੇ ਕਰਦਾ ਕੁਝ ਹੈ, ਅਰਥਾਤ ਉਸ ਦੀ ਕਹਿਣੀ ਤੇ ਕਰਨੀ ਵਿਚ ਬਹੁਤ ਫ਼ਰਕ ਹੈ। ਮਨੁੱਖ ਜੈਸਾ ਉੱਪਰੋਂ ਦਿਸਦਾ ਹੈ, ਵੈਸਾ ਹੈ ਨਹੀਂ। ਉਸ ਦੇ ਮਨ ਵਿਚ "ਮੈਂ" ਨੇ ਘਰ ਕਰ ਲਿਆ ਹੈ। ਜੇ ਕਿਧਰੇ ਪਰਮਾਤਮਾ ਆਪਣੀ ਦਿੱਤੀ ਹੋਈ ਬਖਸ਼ਿਸ਼ 'ਚੋਂ ਇੱਕ ਵਸਤੂ ਵੀ ਵਾਪਸ ਲੈ ਲਏ ਤਾਂ ਅਸੀਂ ਸੌ ਗਿਲਾ-ਸ਼ਿਕਵਾ ਕਰਦੇ ਹਾਂ।

ਇੱਥੇ ਹੀ ਬਸ ਨਹੀਂ, ਮਨੁੱਖ ਨੇ ਪਹਾੜ ਜਿੱਡੇ ਵਿਤਕਰੇ ਖੜ੍ਹੇ ਕੀਤੇ ਹੋਏ ਹਨ, ਜਿਵੇਂ ਵੈਰ-ਵਿਰੋਧ, ਜਾਤ-ਪਾਤ, ਉਚ-ਨੀਚ, ਆਦਿ। ਇਸੇ ਕਰਕੇ ਹੀ ਮਨੁੱਖ ਦੇ ਮਨ ਦੀ ਭਟਕਣਾ ਦਿਨ-ਬ-ਦਿਨ ਵਧਦੀ ਜਾ ਰਹੀ ਹੈ ਪਰੰਤੂ ਸਬਰ-ਸੰਤੋਖ ਤੋਂ ਬਿਨਾਂ ਮਨ ਟਿਕਾਉ ਵਿਚ ਨਹੀਂ ਆਉਂਦਾ। ਗੁਰੂ ਜੀ ਦਾ ਫੁਰਮਾਨ ਹੈ:

*ਬਿਨਾ ਸੰਤੋਖ ਨਹੀ ਕੋਊ ਰਾਜੈ॥*
*ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥* *(ਪੰਨਾ ੨੭੯)*

ਗੁਰੂ ਜੀ ਫੁਰਮਾਉਂਦੇ ਹਨ ਕਿ ਸੱਚ ਅਤੇ ਈਮਾਨ 'ਤੇ ਚੱਲਣਾ, ਮਿੱਠਾ ਬੋਲਣਾ, ਆਪਸੀ ਭਾਈਚਾਰਕ ਸਾਂਝ ਅਤੇ ਕੌਮੀ ਏਕਤਾ ਦੀ ਭਾਵਨਾ ਬਣਾਈ ਰੱਖਣਾ ਹੀ ਮਨੁੱਖੀ-ਜੀਵਨ ਦਾ ਅਸਲੀ ਉਦੇਸ਼ ਹੋਣਾ ਚਾਹੀਦਾ ਹੈ। ਜੀਵਨ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਆਦਿ ਤੋਂ ਬਚਣਾ ਚਾਹੀਦਾ ਹੈ, ਕਿਉਂਕਿ ਇਹ ਮਨੁੱਖ ਨੂੰ ਨਿਕੰਮਾ ਬਣਾ ਦਿੰਦੇ ਨੇ ਤੇ ਸਿੱਟੇ ਵਜੋਂ ਮਨੁੱਖ ਸਹੀ ਰਸਤੇ ਤੋਂ ਭਟਕ ਜਾਂਦਾ ਹੈ।

ਪ੍ਰਭੂ ਦਾ ਸਿਮਰਨ ਸਭ ਤੋਂ ਉੱਚਾ ਹੈ। ਨਾਮ ਸਿਮਰਨ ਕੀਤਿਆਂ ਹੀ ਮਨੋ-ਕਾਮਨਾਵਾਂ ਦੀ ਪੂਰਤੀ ਹੁੰਦੀ ਹੈ। ਇਸ ਲਈ ਸਮੇਂ ਨੂੰ ਸਾਰਥਕ ਬਣਾਉਣ ਦੀ ਲੋੜ ਹੈ। ਸਮੇਂ ਦਾ ਸਦ-ਉਪਯੋਗ ਕਰ ਕੇ ਹੀ ਅਜੋਕੀ ਜੀਵਨ-ਸ਼ੈਲੀ ਵਿਚ ਸੁਧਾਰ ਲਿਆਂਦਾ ਜਾ ਸਕਦਾ ਹੈ। ਹਰ ਮਨੁੱਖ ਨੂੰ ਸਿਮਰਨ ਜ਼ਰੂਰ ਕਰਨਾ ਚਾਹੀਦਾ ਹੈ, ਭਾਵੇਂ ਕੁਝ ਪਲ ਹੀ ਕਰੇ, ਪਰ ਇੱਕ-ਮਨ-ਇੱਕ ਚਿੱਤ ਹੋ ਕੇ ਕਰਨਾ ਚਾਹੀਦਾ ਹੈ, ਇਸ ਨਾਲ ਮਨ ਨੂੰ ਸ਼ਾਂਤੀ ਮਿਲਦੀ ਹੈ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਹਰ ਮਨੁੱਖ ਨੂੰ ਸਬਰ-ਸੰਤੋਖ ਦਾ ਜੀਵਨ ਜਿਊਣਾ ਅਤੇ ਉਸ ਅਕਾਲ-ਪੁਰਖ ਦੀ ਰਜ਼ਾ ਵਿਚ ਰਹਿਣਾ ਚਾਹੀਦਾ ਹੈ। ਕਲ-ਕਲੇਸ਼, ਆਪਸੀ ਝਗੜੇ-ਝੇੜੇ ਅਤੇ ਜਾਤ-ਪਾਤ ਦਾ ਖੰਡਨ ਕਰਦਿਆਂ ਗੁਰੂ ਜੀ ਫੁਰਮਾਉਂਦੇ ਹਨ ਕਿ ਸਾਰੇ ਇਨਸਾਨ ਬਰਾਬਰ ਹਨ ਅਤੇ ਸਭਨਾਂ ਵਿਚ ਇੱਕ ਹੀ ਪਰਮਾਤਮਾ ਦੀ ਜੋਤ ਜਗ ਰਹੀ ਹੈ।

ਸੁਖਮਨੀ ਸਾਹਿਬ ਵਿਚ ਸਿਮਰਨ, ਸਾਧ-ਸੰਗਤ, ਸਬਰ-ਸੰਤੋਖ ਅਤੇ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਅਪਣਾ ਕੇ ਆਦਰਸ਼ ਜੀਵਨ ਜਿਊਣ ਦੀ ਪ੍ਰੇਰਣਾ ਦਿੱਤੀ ਗਈ ਹੈ। ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਇੱਕ ਸੱਚੇ-ਸੁੱਚੇ ਸੰਤ ਦੀ ਤਰ੍ਹਾਂ ਮਨੁੱਖ ਨੂੰ ਆਪਣਾ ਜੀਵਨ ਢਾਲਣਾ ਚਾਹੀਦਾ ਹੈ। ਮਨਮੁਖ ਦੀ ਭਾਵਨਾ ਨੂੰ ਤਿਆਗ ਕੇ ਗੁਰਮੁਖ ਦੀ ਭਾਵਨਾ ਅਪਣਾਉਣੀ ਚਾਹੀਦੀ ਹੈ। ਗੱਲ ਕੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਨੂੰ ਆਦਰਸ਼ ਜੀਵਨ ਜਿਊਣ ਦੀ ਸਿੱਖਿਆ ਦਿੱਤੀ ਗਈ ਹੈ। ਇਹ ਮਾਨਵ ਜਾਤੀ ਦੇ ਲਈ ਸੌਗਾਤ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਮਾਨਵੀ ਕਦਰਾਂ-ਕੀਮਤਾਂ ਦਾ ਖ਼ਜ਼ਾਨਾ ਹੈ। ਜੇ ਗਹੁ ਨਾਲ ਦੇਖਿਆ ਜਾਵੇ ਤਾਂ ਪਤਾ ਲੱਗਦਾ ਹੈ ਕਿ ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਨਵੀ ਰਿਸ਼ਤੇ, ਕੁਦਰਤ ਦੀ ਸਾਂਭ-ਸੰਭਾਲ ਅਤੇ ਅਦਭੁਤ ਗਿਆਨ 'ਤੇ ਚਾਨਣਾ ਪਾਇਆ ਹੈ, ਜੋ ਅੱਜ ਦੇ ਵਿਗਿਆਨੀ ਇਨ੍ਹਾਂ ਤੱਥਾਂ ਨੂੰ ਸਿੱਧ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਗੁਰੂ ਜੀ ਨੇ ਆਪਣੇ ਨਾਨਾ ਜੀ ਦੁਆਰਾ ਦਿੱਤੇ ਗਏ ਆਸ਼ੀਰਵਾਦ "ਦੋਹਿਤਾ ਬਾਣੀ ਕਾ ਬੋਹਿਥਾ" 'ਤੇ ਫੁੱਲ ਚੜ੍ਹਾਏ ਹਨ। ਸੋ, ਸਾਨੂੰ ਸਾਰਿਆਂ ਨੂੰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਗ ਕੇ ਅਨੰਦਮਈ ਜੀਵਨ ਬਤੀਤ ਕਰਨਾ ਚਾਹੀਦਾ ਹੈ। ■

# ਭਾਈ ਲਾਲੋ ਜੀ

-ਡਾ. ਅਮਰਜੀਤ ਕੌਰ*

ਸਿੱਖ ਧਰਮ ਦਾ ਆਗਾਜ਼ ਸ੍ਰੀ ਗੁਰੂ ਨਾਨਕ ਸਾਹਿਬ ਜੀ ਸੱਚੇ ਪਾਤਸ਼ਾਹ ਤੋਂ ਹੁੰਦਾ ਹੈ। ਇਤਿਹਾਸ ਗਵਾਹ ਹੈ ਕਿ ਜਦੋਂ ਗੁਰੂ ਜੀ ਨੇ ਇਸ ਧਰਤੀ 'ਤੇ ਪ੍ਰਕਾਸ਼ ਧਾਰਿਆ ਸੀ ਤਾਂ ਉਸ ਸਮੇਂ ਦੇਸ਼ ਦੀ ਰਾਜਨੀਤਿਕਤਾ, ਸਮਾਜਿਕਤਾ, ਆਰਥਿਕਤਾ ਕੰਗਾਲੀ ਦੇ ਕੰਢੇ 'ਤੇ ਸੀ। ਹਨੇਰਗਰਦੀ ਦਾ ਯੁੱਗ ਸੀ। ਬਾਬਰ ਦਾ ਜ਼ੁਲਮ ਚਰਮ-ਸੀਮਾ ਪਾਰ ਕਰ ਚੁਕਿਆ ਸੀ ਤੇ ਫਿਰ ਗੁਰੂ ਨਾਨਕ ਸਾਹਿਬ ਨੂੰ ਜਲਤੀ ਪ੍ਰਿਥਮੀ ਦਿਸੀ ਤਾਂ ਧਰਤ ਲੁਕਾਈ ਨੂੰ ਸੋਧਣ ਲਈ, ਸਿੱਖੀ ਦੇ ਨਿਰਮਲ ਪੰਥ ਦਾ ਬੀਜ ਤਿਆਰ ਕਰਨ ਲਈ, ਸਿੱਖੀ ਦਾ ਬੂਟਾ ਲਾਉਣ ਲਈ, ਸੁਲਤਾਨਪੁਰ ਲੋਧੀ ਤੋਂ ਐਮਨਾਬਾਦ ਵੱਲ ਰਵਾਨਾ ਹੋਏ ਅਤੇ ਭਾਈ ਲਾਲੋ ਜੀ ਦੇ ਘਰ ਪੁੱਜੇ।

ਸਿੱਖ ਇਤਿਹਾਸ ਵਿਚ ਭਾਈ ਲਾਲੋ ਜੀ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਸਿੱਖ ਹੋਣ ਦਾ ਮਾਣ ਪ੍ਰਾਪਤ ਹੈ। ਇਹ ਉਹ ਭਾਗਾਂ ਵਾਲਾ ਮਹਾਂਪੁਰਸ਼ ਹੈ ਜਿਸ ਦੇ ਘਰ ਸ੍ਰੀ ਗੁਰੂ ਨਾਨਕ ਸਾਹਿਬ ਨੇ ਆਪਣੇ ਪਾਵਨ ਚਰਨ ਪਾਏ ਸਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਭਾਈ ਲਾਲੋ ਜੀ ਦੇ ਘਰ ਕੁਝ ਦਿਨ ਰਹੇ।

ਭਾਈ ਲਾਲੋ ਜੀ ਦਾ ਜਨਮ ਭਾਈ ਜਗਤਾ ਜੀ ਦੇ ਘਰ ਮਾਤਾ ਖੇਮੀ ਜੀ ਦੀ ਕੁੱਖੋਂ ੧੪੫੨ ਈ. ਨੂੰ ਐਮਨਾਬਾਦ/ਸੈਦਪੁਰ ਜ਼ਿਲ੍ਹਾ ਗੁਜਰਾਂਵਾਲਾ ਵਿਖੇ ਹੋਇਆ। ਭਾਈ ਲਾਲੋ ਜੀ ਆਪਣੀ ਪਤਨੀ ਅਤੇ ਪੁੱਤਰੀ ਰੱਜੋ ਸਮੇਤ ਐਮਨਾਬਾਦ ਵਿਖੇ ਰਹਿੰਦੇ ਸਨ। ਆਪ ਲੁਹਾਰਾ-ਤਰਖਾਣਾ ਕੰਮ ਕਰਦੇ ਸਨ। ਸੱਚੀ-ਸੁੱਚੀ ਕਿਰਤ ਕਰ ਕੇ, ਨਾਮ ਜਪ ਕੇ, ਸੱਚਾ-ਸੁੱਚਾ ਜੀਵਨ ਬਤੀਤ ਕਰਦੇ ਸਨ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕਰਦਿਆਂ ਹੀ ਪੂਰਬਲੇ ਕਰਮਾਂ ਦੇ ਜਨਮ-ਜਨਮਾਂਤਰਾਂ ਦੇ ਲੇਖੇ-ਜੋਖੇ ਇਕ ਖਿਨ ਵਿਚ ਪੂਰਨ ਭਾਗਾਂ ਵਿਚ ਤਬਦੀਲ ਹੋ ਗਏ। ਗੁਰੂ ਜੀ ਨੇ ਨਾਮ-ਦਾਨ ਦੀ ਬਖਸ਼ਿਸ਼ ਕਰ ਕੇ 'ਭਾਈ ਲਾਲੋ' ਬਣਾ ਦਿੱਤਾ। ਭਾਈ ਮਰਦਾਨਾ ਜੀ ਦੀ ਰਬਾਬ ਨੇ ਬਾਣੀ ਦੀ ਛਹਿਬਰ ਲਾ ਦਿੱਤੀ। ਆਂਢ-ਗੁਆਂਢ ਨੇੜਿਓਂ-ਦੂਰੋਂ ਲੋਕੀ ਗੁਰੂ ਜੀ ਦੇ ਦਰਸ਼ਨ ਕਰਨ ਆਉਣ ਲੱਗ ਪਏ।

ਐਮਨਾਬਾਦ ਦੇ ਹਿੰਦੂ ਖੱਤਰੀ ਮਲਕ ਭਾਗੋ ਦੇ ਬ੍ਰਹਮ ਭੋਜ ਕਰਨ ਵਾਲੀ ਘਟਨਾ ਵਾਪਰੀ ਕਿ ਕਿਵੇਂ ਸੱਚੇ ਪਾਤਸ਼ਾਹ ਜੀ ਨੇ ਹੱਕ ਦੀ ਕਮਾਈ ਨੂੰ 'ਦੁੱਧ' ਸਮਾਨ ਤੇ ਪਾਪ ਦੀ ਕਮਾਈ ਨੂੰ 'ਰੱਤ' ਸਮਾਨ ਪ੍ਰਗਟਾਇਆ। ਗੁਰੂ ਜੀ ਦੀ ਮਹਿਮਾ ਵੱਧ ਗਈ। ਇਨ੍ਹੀਂ ਦਿਨੀਂ ਬਾਬਰ ਨੇ ਭਾਰਤ ਉੱਪਰ ਹਮਲਾ ਕਰ ਦਿੱਤਾ। ਵੱਡੀ ਪੱਧਰ 'ਤੇ ਸਾੜ-

*ਪਿੰਡ ਤੇ ਡਾਕ: ਇੱਬਣ ਕਲਾਂ, ਝਬਾਲ ਰੋਡ, ਸ੍ਰੀ ਅੰਮ੍ਰਿਤਸਰ। ਮੋ: +੯੧੯੭੮੦੬-੩੫੧੯੭

ਫੂਕ ਅਤੇ ਕਤਲ-ਓ-ਗਾਰਤ ਕੀਤੀ। ਲੋਕਾਂ ਨੂੰ ਆਪਣੀ ਹਿਰਾਸਤ ਵਿਚ ਲੈ ਲਿਆ। ਲੋਕਾਂ ਦੇ ਨਾਲ ਭਾਈ ਲਾਲੋ ਜੀ ਅਤੇ ਗੁਰੂ ਸਾਹਿਬ ਜੀ ਨੂੰ ਵੀ ਕੈਦਖਾਨੇ ਵਿਚ ਡੱਕ ਦਿੱਤਾ। ਪੀਸਣ ਨੂੰ ਦਾਣੇ ਦਿੱਤੇ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰੂਹਾਨੀਅਤ ਵੇਖ ਕੇ ਬਾਬਰ ਦਹਿਲ ਗਿਆ ਅਤੇ ਤੁਰੰਤ ਮੁਆਫੀ ਮੰਗ ਕੇ ਸਭ ਕੈਦਖਾਨੇ ਖੋਲ੍ਹ ਦਿੱਤੇ। ਉਸ ਵੇਲੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸ਼ਬਦ ਉਚਾਰਨ ਕੀਤਾ:

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*
*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥*
*ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥*
*ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥*
*ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥ (ਪੰਨਾ ੭੨੨)*

ਭਾਈ ਲਾਲੋ ਜੀ ਦੇ ਜੀਵਨ ਨਾਲ ਇਕ ਹੋਰ ਸਾਖੀ ਇਸ ਤਰ੍ਹਾਂ ਹੈ ਕਿ ਇਕ ਵਾਰੀ ਐਮਨਾਬਾਦ ਦੇ ਹਾਕਮ ਦਾ ਪੁੱਤਰ ਬਹੁਤ ਬਿਮਾਰ ਹੋ ਗਿਆ। ਬਹੁਤ ਇਲਾਜ ਕਰਵਾਇਆ ਪਰ ਕੋਈ ਅਰਾਮ ਨਾ ਆਇਆ। ਸਭ ਨੇ ਆਪੋ ਆਪਣੀ ਵਾਹ ਲਾਈ ਪਰ ਕੋਈ ਫਰਕ ਨਾ ਪਿਆ। ਫਿਰ ਕਿਸੇ ਨੇ ਕਿਹਾ ਕਿ ਸਾਧੂ-ਸੰਤਾਂ ਨੂੰ ਇਕੱਠਾ ਕਰੋ ਤੇ ਉਨ੍ਹਾਂ ਪਾਸੋਂ ਇਲਾਜ ਕਰਵਾਓ। ਅਖੀਰ 'ਤੇ ਕਰਿੰਦੇ ਗੁਰੂ ਜੀ ਅਤੇ ਭਾਈ ਲਾਲੋ ਜੀ ਨੂੰ ਵੀ ਲੈ ਗਏ। ਹਾਕਮ ਨੇ ਬੜੇ ਰੋਹਬ ਨਾਲ ਗੁਰੂ ਜੀ ਨੂੰ ਹੁਕਮ ਕੀਤਾ ਕਿ ਉਹ ਬੱਚੇ ਨੂੰ ਠੀਕ ਕਰ ਦੇਣ। ਉੱਤਰ ਵਿਚ ਗੁਰੂ ਜੀ ਨੇ ਕਿਹਾ, "ਭਾਈ ਜੇ ਕਿਸੇ ਪਾਸੋਂ ਕੋਈ ਬਖ਼ਸ਼ਿਸ਼ ਲੈਣੀ ਹੋਵੇ ਤਾਂ ਰੋਹਬ ਨਾਲ ਨਹੀਂ ਸਗੋਂ ਅਧੀਨਗੀ ਨਾਲ ਮੰਗਣੀ ਚਾਹੀਦੀ ਹੈ। ਜਿਸ ਤਰ੍ਹਾਂ ਤੁਸੀਂ ਜਬਰ ਤੇ ਸਖਤੀ ਨਾਲ ਗਰੀਬ ਪਰਜਾ ਪਾਸੋਂ ਕਰ ਵਸੂਲ ਕਰਦੇ ਹੋ, ਇਸੇ ਤਰ੍ਹਾਂ ਤੁਸੀਂ ਹੁਣ ਰੱਬ ਦੇ ਘਰੋਂ ਆਪਣੇ ਬੱਚੇ ਦੀ ਜਾਨ ਦੀ ਖੈਰ ਵੀ ਜਬਰਦਸਤੀ ਮੰਗਦੇ ਹੋ, ਇਹ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਹੈ।" ਇਹ ਸੁਣ ਕੇ ਹਾਕਮ ਤੇ ਹਾਕਮ ਦੀ ਬੇਗਮ ਗੁਰੂ ਜੀ ਦੇ ਚਰਨਾਂ 'ਤੇ ਡਿੱਗ ਪਏ। ਦੋਵੇਂ ਜੀਅ ਬੇਨਤੀਆਂ ਕਰਨ ਲੱਗ ਪਏ ਕਿ ਬੱਚੇ ਨੂੰ ਰਾਜੀ ਕਰੋ। ਗੁਰੂ ਜੀ ਨੇ ਮਿਹਰ ਦੇ ਘਰ ਆਉਂਦਿਆਂ ਹੋਇਆਂ ਭਾਈ ਲਾਲੋ ਜੀ ਨੂੰ ਕਿਹਾ ਕਿ ਉਹ ਆਪਣੇ ਘਰੋਂ ਰੋਟੀ ਦਾ ਟੁੱਕੜਾ ਲਿਆਉਣ। ਜਦੋਂ ਭਾਈ ਲਾਲੋ ਜੀ ਦੇ ਲਿਆਂਦੇ ਰੋਟੀ ਦੇ ਟੁੱਕੜੇ ਨੂੰ ਬੱਚੇ ਦੇ ਮੂੰਹ ਵਿਚ ਪਾਇਆ ਤਾਂ ਬੱਚਾ ਹੌਲੀ-ਹੌਲੀ ਠੀਕ ਹੋਣਾ ਸ਼ੁਰੂ ਹੋ ਗਿਆ। ਵੇਖਣ-ਸੁਣਨ ਵਾਲੇ ਗੁਰੂ ਜੀ ਦੇ ਚਰਨਾਂ 'ਤੇ ਨਤਮਸਤਕ ਹੋ ਗਏ।

ਹੁਣ ਭਾਈ ਲਾਲੋ ਜੀ ਦੇ ਘਰ ਸੰਗਤ ਦਾ ਇੰਨਾ ਆਉਣ-ਜਾਣਾ ਹੋ ਗਿਆ ਕਿ ਘਰ ਛੋਟਾ ਜਾਪਣ ਲੱਗ ਪਿਆ। ਹਾਕਮ ਨੇ ਤੁਰੰਤ ਪਿੰਡ ਦੇ ਬਾਹਰਵਾਰ ਖੁੱਲ੍ਹੀ ਥਾਂ ਦੇ

ਬਾਗ ਵਿਚ ਵੱਡਾ ਖੁੱਲ੍ਹਾ ਘਰ ਬਣਵਾ ਦਿੱਤਾ। ਵਿਚ ਖੂਹੀ ਲਗਵਾਈ ਗਈ ਕਿ ਸੰਗਤ ਦੇ ਲਈ ਜਲ ਦਾ ਪ੍ਰਬੰਧ ਹੋ ਸਕੇ। ਭਾਈ ਲਾਲੋ ਜੀ ਦਾ ਘਰ ਸਿੱਖੀ ਦਾ ਪ੍ਰਚਾਰ ਕੇਂਦਰ ਸਥਾਪਿਤ ਹੋ ਗਿਆ।

ਸਮਾਂ ਬੀਤਦਾ ਗਿਆ। ਜੋ ਜੰਮਿਆ ਸੋ ਮਰਸੀ, ਜੋ ਘੜਿਆ ਸੋ ਭੱਜਸੀ ਦੇ ਅਟੱਲ ਨਿਯਮ ਅਨੁਸਾਰ ਇਹ ਘਰ ਵੀ ਖਤਮ ਹੋਣ ਦੀ ਸਥਿਤੀ ਵਿਚ ਪੁੱਜ ਗਿਆ ਕਿ ੧੯੮੮ ਵਿਚ ਬਰਮਿੰਘਮ (ਇੰਗਲੈਂਡ) ਤੋਂ ਇਕ ਜਥਾ ਪਾਕਿਸਤਾਨ ਦੇ ਗੁਰਧਾਮਾਂ ਦੀ ਯਾਤਰਾ ਲਈ ਆਇਆ। ਇਹ ਜਥਾ ਐਮਨਾਬਾਦ ਵੀ ਗਿਆ। ਇਸ ਜਥੇ ਵਿਚ ਇਕ ਗੈਰ-ਸਿੱਖ ਸੀ। ਉਸ ਨੇ ਭਾਈ ਲਾਲੋ ਦੇ ਘਰ ਦੀ ਵੀਡੀਓ ਫਿਲਮ ਤਿਆਰ ਕਰ ਲਈ ਤੇ ਬਰਮਿੰਘਮ ਵਾਪਸ ਜਾ ਕੇ ਸਿੱਖ ਭਾਈਚਾਰੇ ਨੂੰ ਵਿਖਾਈ।

ਤੁਰੰਤ ਘਰ ਦੀ ਨਵੀਂ ਉਸਾਰੀ ਦਾ ਫੈਸਲਾ ਲਿਆ ਗਿਆ। ਬਰਮਿੰਘਮ ਦੇ ਸੰਤ ਏਕਮ ਸਿੰਘ, ਸ. ਸਵਰਨ ਸਿੰਘ, ਸ. ਕਿਰਪਾਲ ਸਿੰਘ, ਸ. ਸੁਰਜੀਤ ਸਿੰਘ ਅਤੇ ਹੋਰਨਾਂ ਨੇ ਟ੍ਰੱਸਟ ਬਣਾ ਕੇ ਪਾਕਿਸਤਾਨ ਸਰਕਾਰ ਨਾਲ ਰਾਬਤਾ ਕਰ ਕੇ, ਪੈਸਾ ਮੂੰਹ ਮੰਗਿਆ ਦੇ ਕੇ ਘਰ ਦੀ ਨਵੀਂ-ਉਸਾਰੀ ਅਤੇ ਖੂਹੀ ਦੀ ਮੁਰੰਮਤ ਕਰ ਕੇ ਮੁੜ ਉਸੇ ਦਿੱਖ ਵਿਚ ਲੈ ਆਂਦਾ ਹੈ। ਇਸ ਕੰਮ ਲਈ ਹਾਈਕੋਰਟ ਦੇ ਇਕ ਐਡਵੋਕੇਟ ਚੌਧਰੀ ਮਹਿਮੂਦ ਅਨਵਰ ਕੰਬੋਜ (ਪਾਕਿਸਤਾਨ) ਦੀ ਭੂਮਿਕਾ ਬਹੁਤ ਸਲਾਹੁਣ ਯੋਗ ਹੈ। ਜਿਸ ਨੇ ਸ਼ੁਰੂ ਤੋਂ ਅਖੀਰ ਤਕ ਤੇ ਹੁਣ ਤਕ ਨਿਸ਼ਕਾਮ ਸੇਵਾ ਕੀਤੀ ਹੈ ਅਤੇ ਨਿਭਾਅ ਰਿਹਾ ਹੈ।

ਭਾਈ ਲਾਲੋ ਜੀ ਦੀ ਕੇਵਲ ਇਕ ਪੁੱਤਰੀ ਬੀਬੀ ਰੱਜੋ ਸੀ ਜੋ ਆਪਣੇ ਪਰਵਾਰ ਨਾਲ ਇੱਥੇ ਰਹਿ ਕੇ ਪ੍ਰਚਾਰ ਦੀ ਸੇਵਾ ਕਰਦੀ ਰਹੀ। ਇਸ ਬੀਬੀ ਦਾ ਅੱਗੋਂ ਪਰਵਾਰ ਵੀ ਸਿੱਖੀ ਦੇ ਪ੍ਰਚਾਰ ਨੂੰ ਸਮਰਪਿਤ ਰਿਹਾ ਸੀ। ਇਸ ਸਮੇਂ ਇਸ ਬੀਬੀ ਜੀ ਦੀ ਵੰਸ਼ ਮੋਹਾਲੀ ਨੇੜੇ ਰਹਿ ਰਹੀ ਹੈ।

■

## ਗੁਰਦੁਆਰਾ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ, ਪੰਚਕੂਲਾ, ਹਰਿਆਣਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਨੂੰ ਅੱਗੇ ਵਧਾਉਣ ਹਿੱਤ ੧੦ ਫਰਵਰੀ, ੨੦੧੭ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੫੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਦੀ ਸੇਵਾ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸਿੰਘਾਂ ਵੱਲੋਂ ਨਿਭਾਈ ਗਈ।

# ਗੁਰਬਾਣੀ ਵਿਚ ਕਿਰਤ ਦਾ ਸੰਕਲਪ

*-ਗਿ. ਸੁਰਿੰਦਰ ਸਿੰਘ ਨਿਮਾਣਾ**

ਗੁਰਬਾਣੀ ਸੱਚੀ ਬਾਣੀ ਹੈ ਜੋ ਸੱਚੇ, ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਵਡਿਆਈ ਕਰਦੀ ਹੈ। ਪਰਮਾਤਮਾ ਸ੍ਰਿਸ਼ਟੀ ਦਾ ਕਰਤਾ ਭਾਵ ਕਿ ਕਰਨਹਾਰ ਹੈ। ਸਾਰੀ ਸ੍ਰਿਸ਼ਟੀ ਉਸ ਦੇ ਹੁਕਮ ਦੇ ਅਨੁਰੂਪ ਚੱਲਦੀ ਹੈ। ਸਮੂਹ ਜੀਵਾਂ ਵਿਚ ਉਸ ਪਰਮਾਤਮਾ ਦੀ ਹੀ ਜੋਤ ਵਿਦਮਾਨ ਹੈ। ਪਰਮਾਤਮਾ ਸ੍ਰਿਸ਼ਟੀ ਦੀ ਰਚਨਾ ਕਰ ਕੇ ਵਿਹਲਾ ਹੋ ਕਰਕੇ ਨਹੀਂ ਬੈਠ ਗਿਆ ਸਗੋਂ ਉਸ ਦਾ ਸ੍ਰਿਸ਼ਟੀ ਨੂੰ ਚਲਾਉਣ ਦੇ ਨਾਲ-ਨਾਲ ਸ੍ਰਿਸ਼ਟੀ 'ਚ ਹੋਰ ਵਿਕਾਸ ਦਾ ਕਾਰਜ ਵੀ ਨਿਰੰਤਰ ਜਾਰੀ ਹੈ। ਨਵੀਂ ਸਿਰਜਣਾ ਦੇ ਨਾਲ ਹੀ ਵਿਨਾਸ਼ ਦਾ ਕਾਰਜ ਵੀ ਉਸ ਪਰਮ-ਸ਼ਕਤੀ ਦੇ ਵਿਧਾਨ ਤੇ ਹੁਕਮ ਅਨੁਸਾਰ ਚੱਲਦਾ ਆ ਰਿਹਾ ਹੈ। ਸ੍ਰਿਸ਼ਟੀ ਕਰਤਾ ਦੇ ਰੂਪ 'ਚ ਹੀ ਪਰਮਾਤਮਾ ਨੂੰ ਮੂਲ ਮੰਤਰ 'ਚ 'ਕਰਤਾ ਪੁਰਖ' ਅਤੇ ਗੁਰਬਾਣੀ 'ਚ ਅਨੇਕ ਥਾਂਈਂ 'ਕਰਤਾਰ' ਸੰਗਿਆ ਨਾਲ ਅੰਕਿਤ ਕੀਤਾ ਗਿਆ ਹੈ।

ਸਾਰੀ ਰਚਨਾ ਕਰਤਾਰ ਦੀ ਹੈ। ਮਨੁੱਖ ਪਰਮਾਤਮਾ ਦੀ ਰਚੀ ਜੀਵ ਰਚਨਾ ਦਾ ਇਕ ਉੱਤਮ ਰੂਪ ਹੈ। ਇਸ ਹੈਸੀਅਤ 'ਚ ਉਸ ਦੇ ਰਾਹੀਂ ਕਿਰਤ ਦਾ ਸੰਕਲਪ ਮੂਰਤੀਮਾਨ ਹੋਇਆ ਹੈ। ਗੁਰਮਤਿ ਦੇ ਪ੍ਰਵਰਤਕ ਤੇ ਸੰਸਥਾਪਕ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕਿਰਤ ਮੁਖੀ ਜੀਵਨ ਫ਼ਲਸਫ਼ਾ ਤੇ ਜੀਵਨ-ਜੁਗਤ ਤਤਕਾਲੀ ਇਨਸਾਨੀ ਸਮਾਜ ਦੇ ਕਲਿਆਣ ਹਿੱਤ ਪ੍ਰਸਤੁਤ ਕੀਤੀ। ਗੁਰੂ ਸਾਹਿਬ ਦੇ ਸਮੇਂ ਦਾ ਸਮਾਜ ਮੁੱਖ ਤੌਰ 'ਤੇ ਬਦੇਸ਼ੀ ਮੂਲ ਦਾ ਬਾਦਸ਼ਾਹੀ ਨਿਜ਼ਾਮ ਤੇ ਸਾਮੰਤਵਾਦੀ/ਜਾਗੀਰਦਾਰੀ ਸਮਾਜ ਸੀ, ਜਿਸ ਵਿਚ ਦੋ ਮੁਸਲਮਾਨੀ ਖ਼ਾਨਦਾਨਾਂ ਦੇ ਹੱਥ ਸੱਤਾ ਦੀ ਵਾਗਡੋਰ ਸੀ। ਇਨ੍ਹਾਂ ਦੋਨਾਂ ਹੀ ਖ਼ਾਨਦਾਨਾਂ ਦਾ ਰਾਜ ਲੋਕਾਈ ਉੱਪਰ ਬਹੁ-ਪ੍ਰਕਾਰੀ ਜ਼ੁਲਮ, ਸ਼ੋਸ਼ਣ ਤੇ ਲੁੱਟ-ਖਸੁੱਟ ਵਾਲਾ ਅਨਿਆਂਕਾਰੀ ਰਾਜ ਹੋਣ ਕਰਕੇ ਗੁਰੂ ਜੀ ਦੁਆਰਾ ਸਪਸ਼ਟ ਰੂਪ 'ਚ ਨਕਾਰਿਆ ਗਿਆ, ਜਿਵੇਂ:

*-ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥ (ਪੰਨਾ ੧੨੮੮)*

*-ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥ (ਪੰਨਾ ੩੬੦)*

ਗੁਰੂ ਨਾਨਕ ਸਾਹਿਬ ਦੁਆਰਾ ਜਗਤ ਸੁਧਾਰ ਦੇ ਮਹਾਨ ਲਾਸਾਨੀ ਕਾਰਜ ਦੌਰਾਨ ਤਰਖਾਣਾਂ ਕਿਰਤ-ਕਾਰ ਕਰਨ ਵਾਲੇ ਭਾਈ ਲਾਲੋ ਜੀ ਨਾਲ ਬੜੀ ਡੂੰਘੀ ਮਿੱਤਰਤਾ ਵਾਲੀ ਸਾਂਝ ਕਾਇਮ ਕੀਤੀ ਗਈ। ਇਹ ਇਮਾਨਦਾਰਾਨਾ ਕਿਰਤ ਨੂੰ ਵਡਿਆਈ ਦੇਣ ਨੂੰ ਗੂੜ੍ਹ ਰੂਪ 'ਚ ਪ੍ਰਤਿਬਿੰਬਤ ਕਰਦਾ ਹੈ। ਗੁਰੂ ਜੀ ਨੇ ਭਾਈ ਲਾਲੋ ਜੀ ਦੇ ਹੀ ਨਗਰ

**ਮੁੱਖ ਅਧਿਆਪਕ, ਐਵਰਗ੍ਰੀਨ ਸਾਇੰਸ ਐਂਡ ਸਪੋਰਟਸ ਸਕੂਲ, ਅੱਚਲ ਸਾਹਿਬ, ਚਾਹਲ ਕਲਾਂ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੭੨੨-੩੫੧੧੧*

ਐਮਨਾਬਾਦ ਦੇ ਰਹਿਣ ਵਾਲੇ ਮਲਕ ਭਾਗੋ ਦੇ ਰਚਾਏ ਅਖੌਤੀ ਬ੍ਰਹਮ ਭੋਜ ਦਾ ਸੱਦਾ ਅਣਗੌਲ ਦਿੱਤਾ। ਜਦੋਂ ਇਸ ਦੇ ਪ੍ਰਤੀਕਰਮ ਵਜੋਂ ਮਲਕ ਭਾਗੋ ਦਾ ਗੁਰੂ ਜੀ ਨੂੰ ਇਸ 'ਚ ਸ਼ਾਮਲ ਨਾ ਹੋਣ ਦਾ ਰੋਸ ਪ੍ਰਗਟਾਵੇ ਸਹਿਤ ਸੁਨੇਹਾ ਮਿਲਿਆ ਤਾਂ ਗੁਰੂ ਜੀ ਆਏ। ਗੁਰੂ ਜੀ ਨੇ ਮਲਕ ਭਾਗੋ ਵੱਲੋਂ ਇਸ ਸਬੰਧੀ ਪੁੱਛਣ 'ਤੇ ਕਿ ਸਭ ਸਾਧੂਆਂ-ਸੰਤਾਂ ਨੇ ਆ ਕਰਕੇ ਬ੍ਰਹਮ ਭੋਜ 'ਚ 'ਮੇਰਾ ਭੋਜਨ' ਛਕਿਆ ਹੈ ਪਰੰਤੂ ਤੁਸੀਂ ਕਿਉਂ ਨਾ ਆਏ? ਤਦ ਗੁਰੂ ਜੀ ਨੇ ਉਸ ਨੂੰ ਬੇਝਿਜਕ ਸਪਸ਼ਟ ਕਿਹਾ ਕਿ, ਐ ਮਲਕ ਭਾਗੋ! ਤੇਰੇ ਦੁਆਰਾ ਤਿਆਰ ਕਰਵਾਏ ਗਏ ਅਖੌਤੀ ਬ੍ਰਹਮ ਭੋਜ 'ਚੋਂ ਮੈਨੂੰ ਗਰੀਬ ਕਿਰਤੀਆਂ ਦਾ ਤੇਰੇ ਦੁਆਰਾ ਨਿਚੋੜਿਆ ਗਿਆ ਲਹੂ ਦਿੱਸਦਾ ਹੈ। ਮਲਕ ਭਾਗੋ ਨਿਰਉੱਤਰ ਹੋ ਗਿਆ। ਇਹ ਅਨੋਖਾ ਸਾਹਸ ਭਰਿਆ ਕਾਰਨਾਮਾ ਅਧਿਆਤਮਕ ਖੇਤਰ 'ਚ ਵਿਚਰਨ ਵਾਲਿਆਂ 'ਚ ਸਾਕਾਰ ਕਰਨ ਦਾ ਮਾਣ ਸਿਰਫ ਤੇ ਸਿਰਫ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਹਾਸਲ ਹੋਇਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਮੱਝਾਂ ਚਾਰੀਆਂ, ਵਪਾਰ ਵੀ ਕੀਤਾ ਅਤੇ ਨੌਕਰੀ ਵੀ। ਆਪ ਜੀ ਦੁਆਰਾ ਕੀਤੀ ਗਈ ਸੁਲਤਾਨਪੁਰ ਵਿਖੇ ਨਵਾਬ ਦੌਲਤ ਖਾਨ ਦੇ ਮੋਦੀਖਾਨੇ ਦੀ ਨੌਕਰੀ ਧਰਮ ਦੀ ਕਿਰਤ ਕਰਕੇ ਪਰਵਾਰ ਦੀ ਪਾਲਣਾ ਪਰਵਰਿਸ਼ ਕਰਨ ਅਤੇ ਗਰੀਬ ਲੋੜਵੰਦਾਂ ਦੀ ਭਰਪੂਰ ਮਦਦ ਕਰਨ ਦੀ ਇਕ ਆਦਰਸ਼ ਉਦਾਹਰਨ ਮੰਨੀ ਜਾ ਸਕਦੀ ਹੈ। ਸਿੱਖ ਇਤਿਹਾਸ ਮੁਤਾਬਕ ਚੁਗਲਖੋਰਾਂ ਦੀ ਸ਼ਿਕਾਇਤ 'ਤੇ ਇਸ ਮਾਮਲੇ ਦੀ ਜਾਂਚ-ਪੜਤਾਲ ਉੱਪਰ ਮੋਦੀਖਾਨੇ ਦਾ ਹਿਸਾਬ-ਕਿਤਾਬ ਸਹੀ ਪਾਏ ਜਾਣ ਨੇ ਸਾਬਤ ਕੀਤਾ ਕਿ ਗੁਰੂ ਜੀ ਆਪਣੀ ਤਨਖਾਹ 'ਚੋਂ ਹੀ ਗਰੀਬ ਲੋੜਵੰਦਾਂ ਦੀ ਮਦਦ ਕਰਦੇ ਸਨ। ਸੋ ਸੁਲਤਾਨਪੁਰ ਲੋਧੀ ਤੋਂ 'ਨਾ ਕੋਈ ਹਿੰਦੂ ਨ ਮੁਸਲਮਾਨ' ਦਾ ਨਾਅਰਾ ਲਾ ਕੇ ਆਗਾਮੀ ਜੀਵਨ ਮਨੁੱਖਤਾ ਨੂੰ ਸਚਾਈ ਭਰਪੂਰ ਜੀਵਨ ਢੰਗ ਅਪਣਾਉਣ ਦੀ ਜੁਗਤ ਪ੍ਰਦਾਨ ਕਰਨ ਹਿੱਤ ਗੁਰੂ ਜੀ ਨੇ ਹਰ ਜਗ੍ਹਾ ਧਰਮ ਦੀ ਇਮਾਨਦਾਰਾਨਾ ਕਮਾਈ ਕਰਨ ਦਾ ਆਪਣੇ ਦੇਸ਼-ਵਾਸੀਆਂ ਨੂੰ ਉੱਚੇਚੇ ਰੂਪ 'ਚ ਰਸਤਾ ਦਿਖਾਇਆ। ਧਰਮ ਨੂੰ ਧੰਦਾ ਬਣਾਉਣ ਵਾਲੇ ਕਾਤਲਾਂ ਅਤੇ ਲੋਟੂਆਂ ਨੂੰ ਸਪਸ਼ਟ ਕਿਹਾ ਕਿ ਇਹ ਕੁਰਾਹਿਆ ਹੈ। ਸੱਜਣ ਠੱਗ ਨੂੰ ਆਪਣੀ ਧਰਮ ਦੀ ਕਿਰਤ ਕਰਨ ਦੇ ਨਿਰਮਲ ਉਪਦੇਸ਼ ਦੁਆਰਾ ਕਾਇਆ ਕਲਪ ਕਰ ਕੇ ਉਸ ਨੂੰ ਇਕ ਧਰਮੀਂ ਪ੍ਰਚਾਰਕ ਦੇ ਰੂਪ 'ਚ ਪਰਿਵਰਤਿਤ ਕਰਦਿਆਂ ਲੋਕਾਈ ਨੂੰ ਉਹਦੇ ਅੱਤਿਆਰਚਾਰ ਤੋਂ ਮੁਕਤ ਕੀਤਾ। ਸਗੋਂ ਉਹਨੂੰ ਸਿੱਖ ਧਰਮ ਦਾ ਪਰਉਪਕਾਰੀ ਲੋਕਾਂ ਦਾ ਅਸਲੀ ਸੱਜਣ ਬਣਾ ਦਿੱਤਾ। ਹੁਣ ਉਹਦਾ ਪ੍ਰਚਾਰ ਵੀ ਇਕ ਨਿਰਮਲ ਕਿਰਤ ਦੇ ਰੂਪ 'ਚ ਵਟ ਗਿਆ ਸੀ। ਗੁਰੂ ਜੀ ਦੀ ਸੱਜਣ ਦੀ ਕੀਤੀ ਪਰਿਭਾਸ਼ਾ ਬਾ-ਕਮਾਲ ਤੇ ਡੂੰਘੇ ਅਰਥਾਂ ਵਾਲੀ ਹੈ ਕਿ:

*ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍॥*
*ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥* *(ਪੰਨਾ ੭੨੯)*

ਗੁਰੂ ਜੀ ਨੇ ਚਾਕਰੀ ਨੂੰ ਭਲੀ ਕਥਨ ਕੀਤਾ ਤੇ ਧੋਖੇ, ਫਰੇਬ, ਠੱਗੀ, ਚਲਾਕੀ ਨੂੰ ਰੱਦ ਕੀਤਾ। ਜੇਕਰ ਕੋਈ ਹੱਦੋਂ ਵੱਧ ਬੋਝ ਉਠਾਉਣ ਨੂੰ ਪਵੇ ਤਾਂ ਦੁਨੀਆ 'ਚ ਆਪਣੇ

ਜੀਵਨ ਮਾਰਗ ਨੂੰ ਕਸ਼ਟਮਈ ਹੀ ਬਣਾਏਗਾ। ਇਹ ਸੱਚੀ ਇਮਾਨਦਾਰਾਨਾ ਕਿਰਤ ਦੇ ਸਮਰਥਨ 'ਚ ਗੁਰਮਤਿ ਵਿਵੇਕ ਹੈ:

*ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥*
*ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥੫॥*
*ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥*
*ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥* *(ਪੰਨਾ ੭੨੯)*

ਗੁਰਮਤਿ ਦਾ ਕਿਰਤ ਸਿਧਾਂਤ ਅਖੌਤੀ ਬ੍ਰਾਹਮਣ ਦੁਆਰਾ ਪੂਜਾ-ਪਾਠ ਨੂੰ ਨਿਰਾਰਥਕ ਕਰਮ-ਕਾਂਡ ਦਰਸਾਉਂਦਿਆਂ ਉਸ ਨੂੰ ਸੱਚਾ ਮੂਲ ਅਧਿਆਤਮ ਗਿਆਨ ਅਨੁਭਵ ਗ੍ਰਹਿਣ ਕਰਨ ਦਾ ਮਾਰਗ ਦਰਸਾਉਂਦਾ ਹੈ। ਅਖੌਤੀ ਬ੍ਰਾਹਮਣਾਂ ਦੇ ਅਤੇ ਅਖੌਤੀ ਨਾਥਾਂ-ਜੋਗੀਆਂ ਦੇ ਗੜ੍ਹਾਂ 'ਚ ਜਾ ਕੇ ਗੁਰੂ ਜੀ ਨੇ ਗੁਰਮਤਿ ਕਿਰਤ ਸਿਧਾਂਤ ਨੂੰ ਦਰਸਾਉਂਦਿਆਂ ਉਨ੍ਹਾਂ ਨੂੰ ਆਪਣੇ ਅਧਿਆਤਮਕ ਗਿਆਨ ਨੂੰ ਲੋਕਾਈ ਦੀ ਸਹੀ ਅਗਵਾਈ ਹਿੱਤ ਲਗਾਉਣ ਵਾਸਤੇ ਪ੍ਰੇਰਿਤ ਕੀਤਾ। ਗੁਰੂ ਜੀ ਨੇ ਕਰਤਾਪੁਰ ਵਸਾ ਕੇ ਜੀਵਨ ਦੀ ਅੰਤਲੀ ਅਵਸਥਾ 'ਚ ਖੇਤੀ ਦੀ ਸਖਤ ਘਾਲ ਕਮਾਈ ਲੱਗਭਗ ਅਠਾਰ੍ਹਾਂ ਵਰ੍ਹੇ ਤਕ ਆਪਣੇ ਸਿੱਖਾਂ ਸਹਿਤ ਹੱਥੀਂ ਕਰਕੇ ਅਧਿਆਤਮਕ ਸੰਸਾਰ 'ਚ ਕਿਰਤ ਦੀ ਸ੍ਰੇਸ਼ਟਤਾ ਨੂੰ ਵਿਵਹਾਰਕ ਜਾਂ ਅਮਲੀ ਰੂਪ 'ਚ ਸਾਬਿਤ ਕੀਤਾ।

ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਸਿੱਖ ਸ਼ਿਸ਼ ਦੇ ਰੂਪ 'ਚ ਸਵੀਕਾਰਨ ਸਮੇਂ ਝੋਨੇ ਦੇ ਖੇਤਾਂ 'ਚੋਂ ਨਦੀਨ ਕੱਢਣ ਦੀ ਕਿਰਤ-ਕਾਰ ਕਰਨ 'ਤੇ ਲਾਇਆ। ਇਹ ਵੀ ਉਲੇਖ ਯੋਗ ਹੈ ਕਿ ਭਾਈ ਲਹਿਣਾ ਜੀ ਇਮਾਨਦਰਾਨਾ ਦੁਕਾਨਦਾਰੀ ਦੀ ਕਿਰਤ-ਕਾਰ ਪਹਿਲਾਂ ਹੀ ਕਰਦੇ ਸਨ ਪਰੰਤੂ ਸਪਸ਼ਟ ਰੂਪ 'ਚ ਦੁਕਾਨਦਾਰੀ ਨਾਲੋਂ ਖੇਤੀ ਦੀ ਕਿਰਤ-ਕਾਰ ਵਧੇਰੇ ਕਠਿਨ ਹੈ। ਇਹ ਵੀ ਚੇਤੇ ਰੱਖਣ ਯੋਗ ਹੈ ਕਿ ਉਸ ਸਮੇਂ ਝੋਨੇ ਦੀ ਫਸਲ 'ਚ ਨਦੀਨ ਬਹੁਤ ਜ਼ਿਆਦਾ ਹੋ ਜਾਇਆ ਕਰਦਾ ਸੀ ਤੇ ਇਹ ਜਾਨ ਤੇ ਮਨ ਮਾਰ ਕੇ ਕੀਤੀ ਜਾਣ ਵਾਲੀ ਕਾਰ ਸੀ। ਜਿਸ ਨੇ ਸੇਵਕ ਨੂੰ ਘੜਿਆ, ਸੰਵਾਰਿਆ ਤੇ ਨਿਖਾਰਿਆ। ਤੀਸਰੇ ਅਤੇ ਚੌਥੇ ਗੁਰੂ ਸਾਹਿਬਾਨ ਵੀ ਜੀਵਨ ਦਾ ਇਕ ਲੰਮਾ ਅਰਸਾ ਉਪਜੀਵਕਾ ਹਿੱਤ ਕਿਰਤ-ਕਮਾਈ ਕਰ ਕੇ ਹੀ ਆਏ ਸਨ। ਗੁਰੂ-ਘਰ 'ਚ ਹਰ ਤਰ੍ਹਾਂ ਦੇ ਕਿਰਤੀਆਂ ਨੂੰ ਮਾਣ-ਸਨਮਾਨ ਸਹਿਤ ਨਿਵਾਜਿਆ ਜਾਂਦਾ ਰਿਹਾ ਅਤੇ ਕਿਰਤ-ਕਾਰ ਤੋਂ ਟੁੱਟਿਆਂ ਨੂੰ ਇਮਾਨਦਰਾਨਾ ਕਿਰਤ ਨਾਲ ਜੋੜਿਆ ਜਾਂਦਾ ਰਿਹਾ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਰਾਮਦਾਸਪੁਰ ਅਰਥਾਤ ਸ੍ਰੀ ਅੰਮ੍ਰਿਤਸਰ 'ਚ ੫੨ ਤਰ੍ਹਾਂ ਦੇ ਕਸਬ ਕਰਨ ਵਾਲੇ ਕਿਰਤੀਆਂ ਨੂੰ ਵੱਖ-ਵੱਖ ਖੇਤਰਾਂ ਤੋਂ ਪ੍ਰੇਰਨਾ ਕਰ ਕੇ ਲਿਆ ਕੇ ਵਸਾਇਆ ਤੇ ਇਸ ਨਗਰ ਨੂੰ ਕਿਰਤੀਆਂ ਦੇ ਨਗਰ ਵਜੋਂ ਵਸਾਇਆ ਅਤੇ ਇਸ ਪ੍ਰਕਾਰ ਕਿਰਤੀਆਂ ਨੂੰ ਨਿਵਾਜਣ ਵਾਲੇ ਸਤਿਗੁਰੂ ਦੇ ਰੂਪ 'ਚ ਵੱਡੀ ਵਡਿਆਈ ਦੇ ਧਾਰਨੀ ਬਣ ਕੇ ਉੱਭਰੇ। ਇਹ ਗੱਲ ਭਾਵੁਕਤਾ ਪ੍ਰਦਾਨ ਕਰਨ ਵਾਲੀ ਹੈ ਕਿ ਇਹੋ ਸ੍ਰੀ ਗੁਰੂ ਰਾਮਦਾਸ ਜੀ ਇਕ ਨਿਰਧਨ ਅਨਾਥ ਬਾਲਕ ਦੀ ਹਾਲਤ 'ਚ ਆਪਣਾ ਜਨਮ ਨਗਰ ਲਾਹੌਰ ਛੱਡ ਕੇ ਆਪਣੇ ਨਾਨਕੇ

ਘਰ ਆ ਕੇ ਰਹਿਣ ਲੱਗੇ ਸਨ। ਖ਼ੁਦ ਗਰੀਬੀ ਦੀ ਮਾਰ ਝੱਲ ਰਹੀ ਨਾਨੀ ਆਪਣੇ ਦੋਹਤੇ ਭਾਈ ਜੇਠੇ ਨੂੰ ਘੁੰਙਣੀਆਂ ਉਬਾਲ ਕੇ ਦਿੰਦੀ ਤੇ ਉਹ ਦੂਰ-ਨੇੜੇ ਫਿਰ-ਤੁਰ ਕੇ ਵੇਚ ਆਉਂਦੇ ਤੇ ਇਸ ਰੂਪ 'ਚ ਇਮਾਨਦਾਰਾਨਾ ਕਿਰਤ ਕਾਰ 'ਚ ਲੱਗਿਆਂ ਨੂੰ ਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਵੇਖ ਕੇ ਆਪਣਾ ਸਿੱਖ ਬਣਾਇਆ ਤੇ ਆਪਣੀ ਸਪੁੱਤਰੀ ਬੀਬੀ ਭਾਨੀ ਦਾ ਰਿਸ਼ਤਾ ਜੋੜਿਆ। ਸੁੱਚੇ ਨਿਰਮਲ ਕਿਰਤੀ ਸੇਵਕ ਦੀ ਮਨੋਦਸ਼ਾ ਦਾ ਵਰਣਨ ਬਾ-ਕਮਾਲ ਹੋ ਨਿਬੜਿਆ ਹੈ:

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥*
*(ਪੰਨਾ ੧੬੭)*

ਗੁਰੂ ਸਾਹਿਬਾਨ ਨੇ ਦੇਸ਼ 'ਚ ਪੂਰਬਕਾਲੀ ਭਗਤੀਧਾਰਾ ਨਾਲ ਅਮਲੀ ਅਤੇ ਬਹੁਪੱਖੀ ਸਾਂਝ ਕਾਇਮ ਕੀਤੀ ਜਿਸ ਪਿੱਛੇ ਸਭ ਤੋਂ ਵੱਡਾ ਕਾਰਨ ਭਗਤੀਧਾਰਾ ਦੇ ਭਗਤ ਸਾਹਿਬਾਨ ਦਾ ਕਿਰਤਮੁਖੀ ਜੀਵਨ ਢੰਗ ਮੰਨਿਆ ਜਾ ਸਕਦਾ ਹੈ। ਭਗਤ ਕਬੀਰ ਜੀ ਖੱਡੀ 'ਤੇ ਕੱਪੜਾ ਬੁਣਨ ਦੇ ਕਿੱਤੇ ਨੂੰ ਬਹੁਤ ਖੁਭ ਕੇ ਤੇ ਰੁਚੀ ਨਾਲ ਕਰਦੇ ਸਨ। ਉਨ੍ਹਾਂ ਦੁਆਰਾ ਉਚਾਰਨ ਕਈ ਪਾਵਨ ਸ਼ਬਦ ਇਸੇ ਕਿਰਤ-ਕਾਰ ਦੇ ਪ੍ਰਤੀਕਾਂ ਦੁਆਰਾ ਹੀ ਜਿੱਥੇ ਪ੍ਰਭੂ ਭਗਤੀ ਦੀ ਭਾਵ-ਭਿੰਨੀ ਵਿਆਖਿਆ ਕਰਦੇ ਹਨ, ਉੱਥੇ ਇਸ ਕਿਰਤ-ਕਾਰ ਨੂੰ ਰਸੀਲੇ ਰੂਪ 'ਚ ਵਡਿਆਉਂਦੇ ਵੀ ਹਨ। ਇਹੀ ਕੱਪੜਾ ਰੰਗਣ ਤੇ ਠੇਕਣ ਜਾਂ ਛਾਪਣ ਵਾਲੇ ਭਗਤ ਨਾਮਦੇਵ ਜੀ ਤੇ ਹੋਰ ਵੀ ਕਈ ਭਗਤ ਸਾਹਿਬਾਨ ਦੇ ਜੀਵਨ ਅਧਿਐਨ ਤੋਂ ਸਾਬਿਤ ਹੁੰਦੀ ਹੈ। ਭਗਤ ਕਬੀਰ ਜੀ ਨੇ ਨਾਮ ਜਪਣ ਅਤੇ ਕਿਰਤ ਕਰਨ ਨੂੰ ਪੂਰਨ ਰੂਪ 'ਚ ਇਕਸੁਰ ਦਰਸਾਉਂਦਿਆ ਉਚਾਰਨ ਕੀਤਾ ਹੈ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ (ਪੰਨਾ ੧੩੭੫)*

ਸੰਸਾਰ ਪ੍ਰਸਿੱਧ ਚਿੰਤਕਾਂ ਵਿਚਾਰਵਾਨਾਂ ਨੇ ਇਮਾਨਦਾਰਾਨਾ ਕਿਰਤ ਦੀ ਮੁਕਤ ਕੰਠ ਨਾਲ ਪ੍ਰਸੰਸਾ ਕਰਦਿਆਂ ਬਹੁਤ ਹੀ ਅਰਥ-ਭਰਪੂਰ ਟਿੱਪਣੀਆਂ/ਕਥਨ ਅੰਕਿਤ ਕੀਤੇ ਹੋਏ ਹਨ ਜਿਨ੍ਹਾਂ 'ਚੋਂ ਕੁਝ ਇੱਥੇ ਪ੍ਰਸਤੁਤ ਕਰਨੇ ਉੱਚਿਤ ਹੋ ਸਕਦੇ ਹਨ। ਖਲੀਲ ਜਿਬਰਾਨ ਦਾ ਕਥਨ ਹੈ ਕਿ 'ਜਦੋਂ ਤੁਹਾਨੂੰ ਆਪਣੇ ਕੰਮ ਨਾਲ ਪਿਆਰ ਹੋ ਜਾਂਦਾ ਹੈ ਤਾਂ ਤੁਸੀਂ ਆਪਣੇ ਆਪ ਨਾਲ, ਇਕ ਦੂਜੇ ਨਾਲ ਤੇ ਈਸ਼ਵਰ ਨਾਲ ਇਕਸੁਰ ਹੋ ਜਾਂਦੇ ਹੋ। ਮਹਾਤਮਾ ਬੁੱਧ ਅਨੁਸਾਰ ਬ੍ਰਾਹਮਣ ਉਹੀ ਹੈ ਜੋ ਛੋਟਾ, ਵੱਡਾ ਜਾਂ ਸੂਖਮ ਕਿਸੇ ਤਰ੍ਹਾਂ ਦਾ ਕੋਈ ਦਾਨ ਨਹੀਂ ਲੈਂਦਾ। ਕਿਰਸਾਣੀ ਦੀ ਕਿਰਤ-ਕਾਰ ਕਿੰਨੀ ਕਠਿਨ ਹੈ ਇਸ ਸਬੰਧੀ ਪੰਜਾਬੀ ਦੇ ਮਾਣਮੱਤੇ ਕਵੀ ਲਾਲ ਧਨੀ ਰਾਮ ਚਾਤ੍ਰਿਕ ਨੇ ਬਹੁਤ ਕੁਝ ਕਿਹਾ ਹੈ ਜਿਸ 'ਚੋਂ ਹੇਠ ਲਿਖੀਆਂ ਕਾਵਿ-ਸਤਰਾਂ ਸਿਰਫ ਇਕ ਉਦਾਹਰਨ ਹਨ:

*ਤਨ ਟੰਗਿਆ ਵਿਚ ਕਾਰ ਦੇ, ਜਾਨ ਟੰਗੀ ਅਸਮਾਨ।*

*ਮੁਠ ਵਿਚ ਤੇਰੀ ਕਾਲਜਾ, ਬੱਦਲਾਂ ਵਿਚ ਧਿਆਨ।*
*ਰੱਖ ਲਏ ਰੱਬ ਜੇ ਸੋਕਿਓਂ (ਤਦ) ਝੱਖੜੋਂ ਸੁੱਕਦਾ ਸਾਹ।*
*ਗੜਿਓਂ, ਅਹਿਣੋਂ, ਕੁੰਗੀਓਂ ਪੈਂਦਾ ਨਹੀਂ ਵਿਸਾਹ।*
*ਸੁੱਖ ਸੁੱਖ ਲੱਖ ਸਰੀਣੀਆਂ, ਪੱਕਣ ਚਾਰ ਕਸੀਰ।*
*ਤਦ ਭੀ ਸੁਣ-ਸੁਣ ਕਹਿਬਤਾਂ (ਤੈਨੂੰ) ਆਉਂਦੀ ਨਹੀਂ ਖਲ੍ਹੀਰ।*
*"ਪੱਕੀ ਖੇਤੀ ਦੇਖ ਕੇ ਗਰਬ ਕਰੇ ਕਿਰਸਾਣ।*
*ਵਾਓਂ, ਝੱਖੜ, ਝੋਲਿਓਂ, ਘਰ ਆਵੇ ਤਾਂ ਜਾਣ।* *(ਗਰੀਬ ਕਿਰਸਾਨ)*

ਜਾਹਨ ਐਫ ਕੈਨੇਡੀ ਦਾ ਕਥਨ ਕੀਤਾ ਹੈ: ਸਾਡੀ ਅਰਥ ਵਿਵਸਥਾ ਵਿਚ ਕੇਵਲ ਕਿਰਸਾਨ ਹੀ ਇਕ ਅਜਿਹਾ ਵਿਅਕਤੀ ਹੈ ਜਿਹੜਾ ਹਰ ਚੀਜ਼ ਨੂੰ ਪਰਚੂਨ ਵਿਚ ਖਰੀਦਦਾ ਹੈ, ਥੋਕ ਵਿਚ ਵੇਚਦਾ ਹੈ ਅਤੇ ਦੋਨੋਂ ਪਾਸਿਆਂ ਦਾ ਭਾੜਾ ਦਿੰਦਾ ਹੈ।

ਸਾਡੀਆਂ ਅਖ਼ਬਾਰਾਂ ਕੌਮੀ ਪੱਧਰ 'ਤੇ ਕਰਜ਼ਾਈ ਕਿਸਾਨਾਂ ਦੀਆਂ ਖੁਦਕਸ਼ੀਆਂ ਦੀਆਂ ਟਰੈਜਡੀਆਂ ਸਾਡੇ ਦ੍ਰਿਸ਼ਟੀਗੋਚਰ ਕਰਦੀਆਂ ਹਨ। ਸਵਾਮੀ ਨਾਥਨ ਜਿਹੇ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਨਿਤਾਰਨ ਵਾਲੇ ਹੰਸ-ਬਿਰਤੀ ਰੱਖਣ ਵਾਲੇ ਮਾਹਰ ਤੇ ਹੋਰ ਅਨੇਕਾਂ ਵਿਦਵਾਨ ਸਾਡੀਆਂ ਵੱਖ-ਵੱਖ ਪਾਰਟੀਆਂ ਦੀਆਂ ਸਰਕਾਰਾਂ ਨੂੰ ਜਿਣਸਾਂ ਦੇ ਲਾਭਕਾਰੀ ਭਾਅ ਅਵੱਸ਼ ਦੇਣ ਦਾ ਸਮਰਥਨ ਕਰਦੇ ਹਨ ਪਰੰਤੂ ਪਤਾ ਨਹੀਂ ਕਿਉਂ ਸਰਕਾਰਾਂ ਟੱਸ ਤੋਂ ਮੱਸ ਨਹੀਂ ਹੁੰਦੀਆਂ। ਦੇਸ਼ 'ਚ ਕਾਰਪੋਰੇਟ ਘਰਾਣੇ ਛਲਾਂਗਾਂ ਮਾਰ-ਮਾਰ ਕੇ ਆਪਣੇ ਦੌਲਤਾਂ ਦੇ ਅੰਬਾਰ ਲਾ ਰਹੇ ਹਨ ਪਰੰਤੂ ਦੇਸ਼ 'ਚ ਕਿਰਤੀਆਂ ਮਜ਼ਦੂਰਾਂ ਅਤੇ ਕਿਸਾਨਾਂ ਦੀ ਕਿਰਤ ਦਾ ਬਣਦਾ ਯੋਗ ਇਵਜ਼ਾਨਾ ਦੇਣ ਤੋਂ ਕਈ ਤਰ੍ਹਾਂ ਨਾਲ ਇਨਕਾਰ ਕੀਤਾ ਜਾ ਰਿਹਾ ਹੈ। ਬਰਨਾਰਡ ਸ਼ਾਅ ਦਾ ਇਹ ਕਥਨ ਸੰਸਾਰ ਦੇ ਬਹੁਤੇ ਦੇਸ਼ ਆਪਣੇ ਮੱਦੇਨਜ਼ਰ ਰੱਖ ਕੇ ਆਪਣੇ ਕਿਰਤੀਆਂ ਕਿਸਾਨਾਂ ਦੀ ਹਾਲਤ ਕਾਫੀ ਹੱਦ ਤਕ ਸੁਧਾਰ ਚੁੱਕੇ ਹਨ ਕਿ:

"ਅੱਜਕਲ੍ਹ ਕਠੋਰ ਮਿਹਨਤ ਅਤੇ ਗੰਦਗੀ ਸਾਫ ਕਰਨ ਵਾਲਿਆਂ ਨੂੰ ਸਭ ਤੋਂ ਘੱਟ ਮਜ਼ਦੂਰੀ ਮਿਲਦੀ ਹੈ ਅਤੇ ਸੌਖਾ ਕੰਮ ਕਰਨ ਵਾਲਿਆਂ ਨੂੰ ਚੰਗੀ ਦਿਹਾੜੀ ਦਿੱਤੀ ਜਾਂਦੀ ਹੈ ਪਰ ਸਭ ਤੋਂ ਵੱਧ ਉਨ੍ਹਾਂ ਨੂੰ ਮਿਲਦਾ ਹੈ ਜੋ ਕੋਈ ਕੰਮ ਨਹੀਂ ਕਰਦੇ।"

ਅਸੀਂ ਸਾਰੇ ਇਹੋ ਕੁਝ ਆਪਣੇ ਪਿਆਰੇ ਦੇਸ਼ 'ਚ ਵਾਪਰਦਾ ਵੇਖ ਰਹੇ ਹਾਂ ਪਰ ਬਹੁਤਾ ਕੁਝ ਕਰ ਨਹੀਂ ਸਕਦੇ। ਇਸ ਅਣਚਾਹੀ ਦੁਖਦਾਇਕ ਹਾਲਤ 'ਚੋਂ ਦੇਸ਼ ਦੇ ਬੇੜੇ ਨੂੰ ਖਿੱਚ ਕੇ ਬਾਹਰ ਕੱਢਣ ਵਾਸਤੇ ਬਹੁਤ ਕੁਝ ਕਰਨ ਦੀ ਜ਼ਰੂਰਤ ਹੈ। ਮਈ ਦਿਵਸ ਦੇ ਕਿਰਤੀਆਂ ਦੇ ਇਤਿਹਾਸਿਕ ਮਹੱਤਵ ਵਾਲੇ ਦਿਹਾੜੇ ਇਸ ਦਿਸ਼ਾ 'ਚ ਜ਼ੋਰਦਾਰ ਸੰਘਰਸ਼ ਦਾ ਸੰਕਲਪ ਲੈਣਾ ਇਸ ਦਿਨ ਸ਼ਹੀਦ ਹੋਏ ਕਿਰਤੀਆਂ ਨੂੰ ਸਾਡੀ ਯੋਗ ਸ਼ਰਧਾਂਜਲੀ ਹੋ ਸਕਦੀ ਹੈ।

■

# ਸਿੱਖ ਇਤਿਹਾਸ ਵਿਚ ਖਿਦਰਾਣੇ ਦੀ ਜੰਗ

*-ਭਾਈ ਹਰਪ੍ਰੀਤ ਸਿੰਘ**

ਸਿੱਖ ਇਤਿਹਾਸ ਵਿਚ ਸ੍ਰੀ ਮੁਕਤਸਰ ਸਾਹਿਬ ਦੀ ਧਰਤੀ 'ਤੇ ਲੜਿਆ ਗਿਆ ਯੁੱਧ ਬਹੁਤ ਮਹੱਤਤਾ ਰੱਖਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਪੱਕ ਯੁੱਧ-ਨੀਤਿਕ ਸਨ। ਗੁਰੂ ਜੀ ਦੇ ਗੁਣਾਂ ਨੂੰ ਲਫ਼ਜ਼ਾਂ ਵਿਚ ਬਿਆਨ ਹੀ ਨਹੀਂ ਕੀਤਾ ਜਾ ਸਕਦਾ। ਗੁਰੂ ਜੀ ਨੇ ਵਕਤ ਦੀ ਹਕੂਮਤ ਨਾਲ ੧੪ ਲੜਾਈਆਂ ਲੜੀਆਂ ਤੇ ਸਾਰੀਆਂ ਵਿਚ ਹੀ ਫ਼ਤਿਹ ਹਾਸਲ ਕੀਤੀ। ਯੁੱਧ-ਨੀਤੀ ਦੇ ਜਾਣਕਾਰਾਂ ਦਾ ਕਥਨ ਹੈ ਕਿ ਕਿਸੇ ਵੀ ਯੁੱਧ ਵਿਚ ਜਿੱਤਣ ਲਈ ਭਾਰੀ ਫੌਜੀ ਗਿਣਤੀ ਹੀ ਕਾਫ਼ੀ ਨਹੀ ਹੁੰਦੀ ਬਲਕਿ ਹੌਂਸਲਾ, ਬਹਾਦਰੀ ਅਤੇ ਸਮੇਂ ਤੇ ਸਥਾਨ ਅਨੁਸਾਰ ਘੜ੍ਹੀ ਗਈ ਇਕ ਚੰਗੀ ਯੁੱਧ-ਨੀਤੀ ਵੀ ਜੰਗ ਜਿੱਤਣ ਲਈ ਕਾਰਗਰ ਸਾਬਤ ਹੁੰਦੀ ਹੈ। ਇਤਿਹਾਸ ਗਵਾਹ ਹੈ ਕਿ ਵੱਡੇ-ਵੱਡੇ ਸੂਰਬੀਰਾਂ ਨੇ ਚੰਗੀ ਕੂਟਨੀਤੀ ਤੇ ਯੁੱਧ-ਨੀਤੀ ਨਾਲ ਸਮਰੱਥਾ ਨਾ ਹੋਣ ਦੇ ਬਾਵਜੂਦ ਸ਼ਕਤੀਸ਼ਾਲੀ ਕਹਿੰਦੇ ਕਹਾਉਂਦੇ ਸਾਮਰਾਜ ਢਹਿ-ਢੇਰੀ ਕਰ ਕੇ ਅਪਣੇ ਰਾਜ ਸਥਾਪਿਤ ਕੀਤੇ। ਸ੍ਰੀ ਗੁਰੂ ਗੋਬਿਦ ਸਿੰਘ ਜੀ ਵੱਲੋਂ ਲੜੀਆਂ ਗਈਆਂ ੧੪ ਜੰਗਾਂ ਵਿੱਚੋਂ ਕਿਸੇ ਵੀ ਜੰਗ ਵਿਚ ਗੁਰੂ ਜੀ ਪਾਸ ਦੁਸ਼ਮਣ ਦੀਆਂ ਫੌਜਾਂ ਨਾਲੋਂ ਸਿੰਘਾਂ ਦੀ ਗਿਣਤੀ ਵੱਧ ਨਹੀਂ ਸੀ ਸਗੋਂ ਬਹੁਤ ਘੱਟ ਸੀ। ਇੱਥੋਂ ਤਕ ਕਿ ਚਮਕੌਰ ਦੇ ਯੁੱਧ ਵਿਚ ਜਿੱਥੇ ਗੁਰੂ ਜੀ ਕੋਲ ਚਾਲੀ ਮਰਜੀਵੜੇ ਸਿੰਘ ਸਨ, ਉੱਥੇ ਮੁਗ਼ਲਾਨੀ ਦਲਾਂ ਦੀ ਗਿਣਤੀ ਪਹਾੜੀਆਂ ਦੀਆਂ ਫੌਜਾਂ ਸਹਿਤ ਬਹੁਤ ਜ਼ਿਆਦਾ ਸੀ, ਇਸ ਦੇ ਬਾਵਜੂਦ ਫ਼ਤਿਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹਾਸਲ ਹੋਈ। ਇਸ ਲਈ ਜਿੱਥੇ ਗੁਰੂ ਜੀ ਦੀ ਰੂਹਾਨੀਅਤ ਤਾਕਤ ਤੇ ਸਿੰਘਾਂ ਤੇ ਸਾਹਿਬਜ਼ਾਦਿਆਂ ਦੀ ਬਹਾਦਰੀ, ਸਿੱਖੀ ਸਿਦਕ ਵਿਚ ਭਰੋਸਾ ਤੇ ਨਾਮ ਬਾਣੀ ਦੇ ਰਸੀਏ ਹੋਣਾ ਸਹਾਈ ਹੋਇਆ, ਉੱਥੇ ਸ੍ਰੀ ਗੁਰੂ ਗੋਬਿਦ ਸਿੰਘ ਜੀ ਵੱਲੋਂ ਜਗ੍ਹਾ ਦੀ ਕੀਤੀ ਗਈ ਸਹੀ ਚੋਣ ਤੇ ਪੂਰੀ ਜੰਗੀ ਵਿਉਤਬੰਦੀ ਵੀ ਜਿੱਤ ਲਈ ਅਸਰਦਾਰ ਹੋਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਿਦਰਾਣੇ ਦੀ ਢਾਬ 'ਤੇ ੨੧ ਵੈਸਾਖ ਸੰਮਤ ੧੭੬੨ ਨੂੰ ਜੰਗ ਲੜੀ। ਜਿੱਥੇ ਅੱਜ ਵਿਸ਼ਾਲ ਮੁਕਤਸਰ ਸਰੋਵਰ ਦੇ ਕਿਨਾਰੇ ਸ੍ਰੀ ਦਰਬਾਰ ਸਾਹਿਬ ਸੁਸ਼ੋਭਿਤ ਹੈ। ਇਸ ਜੰਗ ਦਾ ਬਿਰਤਾਂਤ ਵੀ ਰੁਹਾਨੀਅਤ ਦੇ ਸੋਮੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਯੁੱਧ-ਨੀਤੀ ਨੂੰ ਉਜਾਗਰ ਕਰਦਾ ਹੈ। ਸ੍ਰੀ ਅਨੰਦਪੁਰ ਸਾਹਿਬ ਦਾ ਵਸੇਬਾ ਛੱਡ ਕੇ ਚਮਕੌਰ ਸਾਹਿਬ ਦਾ ਯੁੱਧ ਲੜ ਕੇ ਜਦੋਂ ਗੁਰੂ ਜੀ ਕੋਟਕਪੂਰੇ ਦੀ ਧਰਤੀ 'ਤੇ ਪੁੱਜੇ ਤਾਂ ਆਪ ਜੀ ਨੂੰ ਪਤਾ ਸੀ ਕਿ ਮੁਗ਼ਲ ਫੌਜਾਂ

**ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ। ਮੋ: +੯੧੯੮੫੫੫-੦੫੮੦੦*

ਪਿੱਛੇ-ਪਿੱਛੇ ਆ ਰਹੀਆਂ ਹਨ ਤੇ ਯੁੱਧ ਦੀ ਸੰਭਾਵਨਾ ਹੈ, ਇਸੇ ਲਈ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਯੋਗ ਥਾਂ ਜਾਣ ਕੇ ਕੋਟਕਪੂਰੇ ਦੇ ਹਾਕਮ ਕਪੂਰੇ ਤੋਂ ਕਿਲ੍ਹਾ ਮੰਗਿਆ ਤੇ ਕਿਹਾ ਕਿ ਕਪੂਰੇ ਜੇ ਤੂੰ ਸਾਨੂੰ ਮੁਗ਼ਲਾਂ ਨਾਲ ਲੜਨ ਲਈ ਕਿਲ੍ਹਾ ਦੇ ਦੇਵੇ ਤਾਂ ਅਸੀਂ ਉਨ੍ਹਾਂ ਨੂੰ ਭਾਰੀ ਮਾਰ, ਮਾਰ ਸਕਦੇ ਹਾਂ। ਕਵੀ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਵੀ ਇਸ ਦਾ ਉਲੇਖ ਕੀਤਾ ਹੈ:

*ਸਤਿਗੁਰ ਦੇਖਤਿ ਦੁਰਗ ਬੀਚਾਰਾ।*
*ਜੇ ਕਰ ਦੇਹਿ ਕਪੂਰਾ ਕੋਟ।*
*ਲਾਖਹੁ ਤੁਰਕਹ ਤਹਿ ਗਹਿ ਓਟ।*

ਕਪੂਰੇ ਨੇ ਮੁਗ਼ਲ ਸਾਮਰਾਜ ਦੇ ਡਰ ਕਾਰਨ ਉਸ ਨੇ ਗੁਰੂ ਜੀ ਨੂੰ ਕਿਲ੍ਹਾ ਦੇਣ ਤੋਂ ਇਨਕਾਰ ਕਰ ਦਿੱਤਾ ਪਰੰਤੂ ਨਾਲ ਹੀ ਗੁਰੂ ਜੀ ਦੀ ਰੂਹਾਨੀਅਤ ਦਾ ਭੈਅ ਮਹਿਸੂਸ ਕਰਦਿਆਂ ਆਪਣਾ ਇੱਕ ਖਾਸ ਆਦਮੀ ਜੋ ਇਲਾਕੇ ਦਾ ਭੇਤੀ ਸੀ, ਗੁਰੂ ਜੀ ਦੇ ਨਾਲ ਤੋਰ ਦਿੱਤਾ। ਗੁਰੂ ਜੀ ਨੇ ਖਾਨੇ ਨੂੰ ਜੰਗਲ ਦੇਸ਼ (ਜੋ ਉਸ ਸਮੇਂ ਮਾਲਵੇ ਦੇਸ਼ ਨੂੰ ਕਿਹਾ ਜਾਂਦਾ ਸੀ) ਵਿਚ ਕਿਸੇ ਲੋੜੀਂਦੀ ਢੁਕਵੀਂ ਜਗ੍ਹਾ ਬਾਰੇ ਪੁੱਛਿਆ ਤਾਂ ਖਾਨੇ ਨੇ ਕਿਹਾ:

*ਪ੍ਰਭ ਜੀ ਏਕ ਤਾਲ ਖਿਦਰਾਣਾ। ਅਲਪ ਨੀਰ ਤਿਤ ਕੋ ਹਮਜਾਣਾ।*
*ਅਪਰ ਥਾਨ ਤਿਸ ਨਿਕਟ ਨ ਪਾਣੀ। ਤਹਾਂ ਲੇ ਚਲੋ ਹੋਇ ਅਗਵਾਨੀ ।*

ਆਖ਼ਿਰ ਰਾਮੇਆਣਾ, ਮੱਲਣ, ਰੁਪੇਆਣੇ ਆਦਿ ਪਿੰਡਾਂ ਵਿੱਚੋਂ ਹੁੰਦੇ ਗੁਰੂ ਜੀ ਖਿਦਰਾਣੇ ਦੀ ਢਾਬ 'ਤੇ ਪੁੱਜ ਗਏ। ਢਾਬ ਪਾਣੀ ਨਾਲ ਲਬਾਲਬ ਤਾਂ ਨਹੀਂ ਸੀ ਭਰੀ ਕਿਉਂਕਿ ਇਹ ਬਾਰਿਸ਼ਾਂ ਵਿਚ ਪਾਣੀ ਨਾਲ ਭਰਦੀ ਸੀ, ਸਾਰਾ ਸਾਲ ਇਸ ਵਿਚ ਪਾਣੀ ਭਰਿਆ ਰਹਿੰਦਾ ਸੀ। ਉਸ ਵਕਤ ਵੈਸਾਖ ਮਹੀਨਾ ਹੋਣ ਕਾਰਨ ਬਰਸਾਤ ਵਿਚ ਦੋ ਮਹੀਨੇ ਬਾਕੀ ਸਨ। ਇਸ ਲਈ ਉਸ ਵੇਲੇ ਇਸ ਦੇ ਮੱਧ ਵਿਚ ਲੋੜੀਂਦਾ ਪਾਣੀ ਮੌਜੂਦ ਸੀ। ਸ੍ਰੀ ਗੁਰ ਸੋਭਾ ਅੰਦਰ ਕਵੀ ਸੈਨਾਪਤਿ ਨੇ ਗੁਰੂ ਸਾਹਿਬ ਦੀ ਉਪਮਾ ਕਰਦਿਆਂ ਇਸ ਲੜਾਈ ਦਾ ਵਰਣਨ ਕੀਤਾ ਹੈ। ਜਿਸ ਵਿਚ ਉਨ੍ਹਾਂ ਨੇ ਇਸ ਢਾਬ ਵਿਚ ਉਸ ਸਮੇਂ ਪਾਣੀ ਦੇ ਹੋਣ ਦਾ ਜ਼ਿਕਰ ਕੀਤਾ ਹੈ।

*ਦੋਹਰਾ: ਸਾਇਰ ਏਕ ਅਪਾਰ ਸਰ, ਸੁਭਰ ਭਰਿਓ ਤਹਿ ਨੀਰ।*
*ਤਿਹ ਥਾਂ ਕੀਨੀ ਛਾਵਨੀ, ਗੋਬਿੰਦ ਸਿੰਘ ਗਹੀਰ।*

ਭਾਵ: ਗੁਰੂ ਜੀ ਨੇ ਪਾਣੀ ਨਾਲ ਭਰੇ ਸਰ ਦੇ ਕੰਢੇ ਛਾਉਣੀ ਪਾਈ।

ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਯੁੱਧ ਲੜਨ ਲਈ ਇਸ ਸਥਾਨ 'ਤੇ ਮੁਕਾਮ ਕਰਨਾ ਇਨ੍ਹਾਂ ਨੂੰ ਇੱਕ ਚੰਗੇ ਰਣਨੀਤਿਕ ਵਜੋਂ ਰੂਪਮਾਨ ਕਰਦਾ ਹੈ। ਗੁਰੂ ਜੀ ਨੇ ਅਪਣੇ ਪੱਖ ਦੇ ਵਿਚ ਕਈ ਗੱਲਾਂ ਤੱਕੀਆਂ ਤੇ ਯੁੱਧ-ਨੀਤੀ ਘੜੀ। ਜਿਵੇ ਮੁਗ਼ਲਾਂ ਦੇ ਮੁਕਾਬਲੇ ਗਰਮੀ ਦੇ ਮੌਸਮ ਵਿਚ ਪਾਣੀ 'ਤੇ ਕਾਬਜ਼ ਹੋਣਾ। ਉਧਰ ਮਾਝੇ ਵੱਲੋਂ

ਆਏ ਉਹ ੪੦ ਸਿੰਘ ਜਿਨ੍ਹਾਂ ਨੇ ਭੁੱਖ ਤੋਂ ਤੰਗ ਆ ਕੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਜੀ ਨੂੰ ਬੇਦਾਵਾ ਦੇ ਦਿੱਤਾ ਸੀ ਆਪਣੀ ਭੁਲ ਬਖ਼ਸ਼ਾਉਣ ਦੀ ਮਨਸ਼ਾ ਨਾਲ ਗੁਰੂ ਸਾਹਿਬ ਪਾਸ ਹਾਜ਼ਰ ਹੋਣ ਲਈ ਆ ਰਹੇ ਸਨ। ਉਨ੍ਹਾਂ ਨੇ ਢਾਬ ਦੇ ਕੰਢੇ ਨੀਂਵੇਂ ਸਥਾਨ ’ਤੇ ਅਤੇ ਸੰਘਣੀਆਂ ਝਾੜੀਆਂ ਵਿਚ ਲੁਕ ਕੇ ਬੈਠ ਕੇ ਇਸ ਨੂੰ ਮੋਰਚਿਆਂ ਵਜੋਂ ਇਸਤੇਮਾਲ ਕਰਦਿਆਂ ਆ ਰਹੇ ਮੁਗ਼ਲਾਂ ਨੂੰ ਭਾਰੀ ਸੱਟ ਮਾਰਨ ਦੀ ਵਿਉਂਤਬੰਦੀ ਕੀਤੀ। ਝਾੜੀਆਂ ਉੱਪਰ ਸਿੰਘਾਂ ਦੇ ਬਸਤਰ ਆਦਿਕ ਪਾ ਕੇ ਤੰਬੂਆਂ ਦੀ ਸ਼ਕਲ ਦੇਣ ਦੀ ਸਕੀਮ ਤਿਆਰ ਕੀਤੀ, ਤਾਂ ਜੁ ਦੁਸ਼ਮਣ ਨੂੰ ਸਿੰਘਾਂ ਦੀ ਬਹੁ-ਗਿਣਤੀ ਹੋਣ ਦਾ ਭੁਲੇਖਾ ਪਾਇਆ ਜਾ ਸਕੇ। ਇੱਥੇ ਅੱਜ ਗੁਰਦੁਆਰਾ ਤੰਬੂ ਸਾਹਿਬ ਸਥਿਤ ਹੈ। ਗੁਰੂ ਜੀ ਨੇ ਢਾਬ ਤੋਂ ਪੱਛਮ ਵੱਲ ਕੁਝ ਸਿੰਘਾਂ ਦੇ ਸਹਿਤ ਇਕ ਉੱਚੀ ਟਿੱਬੀ ਉੱਤੇ ਮੋਰਚਾ ਲਾਇਆ, ਜਿੱਥੋਂ ਮੁਗ਼ਲਾਂ ਨੂੰ ਚੁਣ-ਚੁਣ ਕੇ ਨਿਸ਼ਾਨੇ ’ਤੇ ਲਿਆਂਦਾ ਜਾ ਸਕੇ। ਇੱਥੇ ਅੱਜ ਗੁਰਦੁਆਰਾ ਟਿੱਬੀ ਸਾਹਿਬ ਸੁਸ਼ੋਭਿਤ ਹੈ। ਆਪਣੇ ਮਹਾਨ ਦਿੱਬ ਪ੍ਰਤਾਪ ਅਤੇ ਚੰਗੀ ਰਣਨੀਤੀ ਇਸਤੇਮਾਲ ਕਰਦਿਆਂ ਗੁਰੂ ਜੀ ਨੇ ਖਿਦਰਾਣੇ ਦੀ ਢਾਬ ’ਤੇ ਜੰਗ ਵਿਚ ਫ਼ਤਿਹ ਹਾਸਲ ਕੀਤੀ। ਸਦੀਆਂ ਤੋਂ ਵੀਰਾਨ ਤੇ ਕਰੀਰ ਆਦਿ ਝਾੜੀਆਂ ਨਾਲ ਲੁਕੀ ਇਸ ਢਾਬ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਕਤਸਰ ਦੇ ਨਾਮ ਨਾਲ ਨਿਵਾਜਿਆ। ਇਸ ਦੇ ਕੰਢੇ ਸ਼ਹੀਦੀਆਂ ਪ੍ਰਾਪਤ ਕਰਨ ਵਾਲੇ ਸਿੰਘਾਂ ਨੂੰ ਕਿਸੇ ਨੂੰ ਪੰਜ ਹਜ਼ਾਰੀ, ਦਸ ਹਜ਼ਾਰੀ ਆਦਿ ਦੇ ਖ਼ਿਤਾਬ ਦਿੱਤੇ। ਇਸ ਲੜਾਈ ਦਾ ਮਹੱਤਵਪੂਰਨ ਪਹਿਲੂ ਇਹ ਹੈ ਕਿ ਜੰਗ ਦੀ ਸਮਾਪਤੀ ਤੋਂ ਬਾਅਦ ਜਦੋਂ ਸਤਿਗੁਰੂ ਜੀ ਅਪਣੇ ਸ਼ਹੀਦਾਂ ਦੀਆਂ ਲੋਥਾਂ ਕੋਲ ਆਏ ਤਾਂ ਗੁਰੂ ਜੀ ਦਾ ਮਹਾਨ ਕਰੁਣਾਮਈ ਤੇ ਬੈਰਾਗਮਈ ਮੁਖੜਾ ਰੂਪਮਾਨ ਹੋਇਆ। ਪਿਆਰੇ ਸਿੰਘਾਂ ਦੀਆਂ ਲਾਸ਼ਾਂ ਵਿਚ ਸਹਿਕਦੇ ਭਾਈ ਮਹਾਂ ਸਿੰਘ ਜੋ ਮਾਝੇ ਦੇ ਸਿੰਘਾਂ ਦੇ ਜਥੇਦਾਰ ਸਨ, ਪਾਸ ਗੁਰੂ ਜੀ ਅੱਪੜੇ ਤਾਂ ਜ਼ਖ਼ਮੀ ਸਿੰਘ ਦੇ ਸੀਸ ਨੂੰ ਗੁਰੂ ਜੀ ਨੇ ਅਪਣੀ ਗੋਦ ਵਿਚ ਲੈ ਕੇ ਇਛਾ ਪੁੱਛੀ ਤਾਂ ਭਾਈ ਮਹਾਂ ਸਿੰਘ ਨੇ ਟੁੱਟੀ ਗੰਢਣ ਲਈ ਅਰਜ਼ ਕੀਤੀ ਜੋ ਸਤਿਗੁਰੂ ਜੀ ਨੇ ਸਵੀਕਾਰ ਕਰ ਕੇ ਨਾ-ਸਿਰਫ ਬੇਦਾਵਾ ਹੀ ਪਾੜ੍ਹਿਆ ਬਲਕਿ ਸ਼ਹੀਦ ਸਿੰਘਾਂ ਨੂੰ ਮੁਕਤਿਆਂ ਦੀ ਮਹਾਨ ਬਖ਼ਸ਼ਿਸ਼ ਨਾਲ ਨਿਵਾਜਿਆ। ਇਸ ਜੰਗ ਵਿਚ ਮਾਝੇ ਦੇ ੪੦ ਸਿੰਘਾਂ ਨੇ ਮਹਾਨ ਕੁਰਬਾਨੀ ਕੀਤੀ। ਜਿਨ੍ਹਾਂ ਨੂੰ ਸਿੱਖ ਇਤਿਹਾਸ ਵਿਚ ੪੦ ਮੁਕਤੇ ਆਖ ਕੇ ਸਤਿਕਾਰਿਆ ਜਾਂਦਾ ਹੈ। ਮਾਤਾ ਭਾਗੋ ਜੀ ਨੇ ਇਸ ਯੁੱਧ ਵਿਚ ਵੈਰੀਆਂ ਦੇ ਆਹੂ ਲਾਹ ਸੁੱਟੇ। ਮਾਤਾ ਜੀ ਇਸ ਜੰਗ ਵਿਚ ਜ਼ਖ਼ਮੀ ਹੋਏ ਸਨ, ਜਿਨਾਂ ਦਾ ਇਲਾਜ ਗੁਰੂ ਜੀ ਨੇ ਕਰਵਾਇਆ।

ਅੱਜ ਮੁਕਤਸਰ ਸਾਹਿਬ ਸਰੋਵਰ ਦੇ ਕੰਢੇ ਗੁਰੂ ਜੀ ਦੇ ਸੋਹਣੇ ਦਰਬਾਰ ਸਾਹਿਬ ਅਤੇ ਚਾਰੇ ਪਾਸੇ ਸ੍ਰੀ ਮੁਕਤਸਰ ਸਾਹਿਬ ਨਗਰ ਘੁੱਗ ਵਸਦਾ ਹੈ। ਸ਼ਹੀਦਾਂ ਸਿੰਘਾਂ ਦੀ ਯਾਦ ਨੂੰ ਸਮਰਪਿਤ ਇੱਥੇ ਹਰ ਸਾਲ ਸ਼ਹੀਦੀ ਜੋੜ ਮੇਲਾ ਮਨਾਇਆ ਜਾਂਦਾ ਹੈ।

■

# ਛੋਟਾ ਘੱਲੂਘਾਰਾ

*-ਸ. ਸਿਮਰਜੀਤ ਸਿੰਘ**

ਮਨੁੱਖਤਾ ਲਈ ਹੱਕ-ਸੱਚ ਦੀ ਲੜਾਈ ਲੜਦਿਆਂ ਸਿੱਖਾਂ ਨੂੰ ਅਨੇਕਾਂ ਤਸੀਹੇ ਝੱਲਣੇ ਪਏ। ਇਸੇ ਲੜਾਈ ਅਧੀਨ ਜਦੋਂ-ਜਦੋਂ ਸਿੱਖਾਂ ਨੂੰ ਵੱਡੀ ਗਿਣਤੀ ਵਿਚ ਜਾਨੀ-ਮਾਲੀ ਨੁਕਸਾਨ ਦਾ ਸਾਹਮਣਾ ਕਰਨਾ ਪਿਆ, ਉਨ੍ਹਾਂ ਘਟਨਾਵਾਂ ਨੂੰ 'ਘੱਲੂਘਾਰੇ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਸੰਨ ੧੭੪੬ ਈ: ਵਿਚ ਸਿੱਖਾਂ ਨੂੰ ਜਦੋਂ ਇਸੇ ਤਰ੍ਹਾਂ ਵੱਡੀ ਗਿਣਤੀ ਵਿਚ ਸ਼ਹੀਦ ਕੀਤਾ ਗਿਆ ਉਸ ਨੂੰ 'ਛੋਟਾ ਘੱਲੂਘਾਰਾ' ਆਖਿਆ ਜਾਂਦਾ ਹੈ। ਇਹ ਘੱਲੂਘਾਰਾ ਮਾਰਚ ਮਹੀਨੇ ਤੋਂ ਸ਼ੁਰੂ ਹੋ ਕੇ ਮਈ ਮਹੀਨੇ ਤਕ ਲਗਾਤਾਰ ਚੱਲਦਾ ਰਿਹਾ।

ਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਨ ਨੇ ਭਾਈ ਤਾਰੂ ਸਿੰਘ ਜੀ ਦੀ ਖੋਪੜੀ ਲੁਹਾ ਕੇ ਸ਼ਹੀਦ ਕਰਵਾ ਦਿੱਤਾ। ਉਸ ਤੋਂ ਬਾਅਦ ਜ਼ਕਰੀਆ ਖਾਨ ਆਪ ਬੜੀ ਭਿਆਨਕ ਮੌਤ ਮਰਿਆ। ਜ਼ਕਰੀਆ ਖਾਨ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰਾਂ ਵਿਚ ਝਗੜਾ ਹੋ ਗਿਆ। ਝਗੜੇ ਕਾਰਨ ਹਕੂਮਤ ਵਿਚ ਆਈ ਕਮਜ਼ੋਰੀ ਤੋਂ ਸਿੱਖਾਂ ਨੇ ਫਾਇਦਾ ਲੈਣ ਲਈ ਲਾਹੌਰ ਵੱਲ ਮੂੰਹ ਕੀਤਾ। ਇਤਿਹਾਸਕਾਰ ਡਾ. ਹਰੀ ਰਾਮ ਗੁਪਤਾ ਅਨੁਸਾਰ ਸਿੱਖਾਂ ਨੇ ਨੁਸ਼ਹਿਰਾ ਅਤੇ ਮਜੀਠਾ ਦੇ ਸਥਾਨਾਂ 'ਤੇ ਹਮਲਾ ਕਰ ਕੇ ਸਾਹਿਬ ਰਾਇ, ਰਾਮਾ ਰੰਧਾਵਾ, ਕਰਮਾ ਛੀਨਾ, ਹਰ ਭਗਤ ਨਿਰੰਜਨੀਆ, ਕਾਜ਼ੀ ਅਹਿਮਦ ਖਾਨ ਖੋਖਰ, ਸ਼ਮਸ਼ੀਰ ਖਾਨ ਅਤੇ ਕੁਝ ਹੋਰ ਚੌਧਰੀ, ਜੋ ਸਰਕਾਰ ਦੀ ਮਦਦ ਅਤੇ ਮੁਖ਼ਬਰੀ ਕਰਦੇ ਸਨ, ਨੂੰ ਇਸ ਸਮੇਂ ਸੋਧਿਆ ਗਿਆ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ 'ਤੇਗ ਖਾਲਸਾ' ਵਿਚ ਲਿਖਦੇ ਹਨ :

*ਜੇਹੜੇ ਸਿੰਘਾਂ ਨੂੰ ਨਿਤ ਫੜਾਂਵਦੇ ਤੇ ਏਸੇ ਗਲ ਦਾ ਖਟਿਆ ਖਾਨ ਭਾਈ।*
*ਓਹ ਸਿੰਘਾਂ ਦੀ ਹਿੱਕ ਤੇ ਰੜਕਦੇ ਸਨ ਸਿੰਘ ਚਿਰਾਂ ਤੋਂ ਵੇਲਾ ਤਕਾਨ ਭਾਈ।*
*ਰਬ ਢਬ ਲਾਯਾ ਸਿੰਘਾਂ ਝਟ ਕੀਤਾ ਚੁਣ ਮੁਖਬਰਾਂ ਤਈਂ ਮੁਕਾਨ ਭਾਈ।*
*ਘਰ ਘਾਟ ਲੁਟੇ ਉਨ੍ਹਾਂ ਪਾਪੀਆਂ ਦੇ ਜਦਾਂ ਮਾਰੀਆਂ ਕਰ ਵੈਰਾਨ ਭਾਈ।*
*ਸਾਹਿਬ ਰਾਇ ਨੌਸੇਰੀਆ ਮਾਰਿਆ ਜਾ ਕੀਤਾ ਰਾਮੇ ਰਧਾਵੇ ਦਾ ਘਾਨ ਭਾਈ।*
*ਧੰਧਾਕਰ 'ਨਰੰਜਨ ਹਰਭਗਤ ਵਾਲਾ, ਫਾਜ਼ਲ ਐਮਦ ਦਾ ਪੂਰ ਲੰਘਾਨ ਭਾਈ।*
*ਕੀਤੇ ਕਤਲ ਮਜੀਠੀਏ ਗਿਲ ਜਾ ਕੇ ਸ਼ਮਸ਼ਰ ਪੋਖਰ ਕਤਲਾਨ ਭਾਈ।*
*ਮੋਹਰੂ ਪਕੜਕੇ ਮਾਰਿਆ ਉਠੀਆਂ ਤੇ ਬਹੁਤ ਹੋਰ ਭੀ ਪਾਰ ਬੁਲਾਨ ਭਾਈ।*
*ਏਸੇ ਤਰ੍ਹਾਂ ਸਿੰਘਾਂ ਚੁਣ ਚੁਣ ਮਾਰੇ ਵੈਰੀ ਚੁਗਲ ਵਡੇ ਬੇਈਮਾਨ ਭਾਈ।*

**ਮੀਤ ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

*ਡਰ ਪੈ ਗਿਆ ਆਣਕੇ ਵਿਚ ਪਿੰਡਾਂ ਡਰ ਗਏ ਹਿੰਦੂ ਮੁਸਲਮਾਨ ਭਾਈ।*
*ਕੋਈ ਕਰੇ ਨਾ ਮੁਖਬਰੀ ਖਾਲਸੇ ਤੇ ਹਾਕਮ ਪਏ ਭਾਵੇਂ ਲੋਭ ਪਾਨ ਭਾਈ।*

ਸਿੱਖਾਂ ਦੇ ਜਥੇ ਸ. ਸ਼ਾਮ ਸਿੰਘ ਨਾਰੋਵਾਲ, ਸ. ਬਾਜ ਸਿੰਘ ਹਲੋਕਿਆਂ, ਸ. ਕਰਮ ਸਿੰਘ ਪੈਜਗੜ੍ਹੀਆਂ, ਸ. ਗੁਰਦਿਆਲ ਸਿੰਘ ਡਲੇਵਾਲੀਆ, ਸ. ਗੁਰਬਖਸ਼ ਸਿੰਘ ਕਲਸੀਆ, ਸ. ਹਰੀ ਸਿੰਘ ਭੰਗੀ, ਸ. ਚੜਤ ਸਿੰਘ, ਸ. ਚੰਦਾ ਸਿੰਘ ਸ਼ੁਕਰਚੱਕ, ਸ. ਧਰਮ ਸਿੰਘ, ਸ. ਕਾਲਾ ਸਿੰਘ, ਸ. ਖਿਆਲਾ ਸਿੰਘ (ਕੰਗ), ਸ. ਜੱਸਾ ਸਿੰਘ ਰਾਮਗੜ੍ਹੀਆ, ਸ. ਜੱਸਾ ਸਿੰਘ ਆਹਲੂਵਾਲੀਆ, ਸ. ਛੇਜਾ ਸਿੰਘ ਪੰਜਵੜੀਆ, ਸ. ਹਰੀ ਸਿੰਘ, ਸ. ਭੋਮਾ ਸਿੰਘ, ਸ. ਜੈ ਸਿੰਘ, ਸ. ਹੀਰਾ ਸਿੰਘ, ਸ. ਸਦਾ ਸਿੰਘ ਨਕਈ, ਸ. ਮਦਨ ਸਿੰਘ, ਸ. ਵੀਰ ਸਿੰਘ ਆਦਿ ਸ. ਕਪੂਰ ਸਿੰਘ ਦੀ ਜਥੇਦਾਰੀ ਹੇਠ ਜ਼ਾਲਮਾਂ ਨੂੰ ਸੋਧਦੇ ਹੋਏ ਦੇਸ਼ ਦਾ ਦੌਰਾ ਕਰ ਰਹੇ ਸਨ। ਸਿੰਘਾਂ ਦੇ ਜਥੇ ਘੁੰਮਦੇ-ਘੁੰਮਾਉਂਦੇ ਐਮਨਾਬਾਦ ਨੇੜੇ ਆ ਗਏ। ਇੱਥੇ ਸਾਰੇ ਜਥਿਆਂ ਨੇ ਸਲਾਹ ਕੀਤੀ ਕਿ ਥੋੜ੍ਹੇ ਦਿਨਾਂ ਤਕ ਵੈਸਾਖੀ ਦਾ ਦਿਹਾੜਾ ਆ ਰਿਹਾ ਹੈ, ਇਸ ਵਾਰ ਵੈਸਾਖੀ ਗੁਰਦੁਆਰਾ ਰੋੜੀ ਸਾਹਿਬ ਵਿਖੇ ਮਨਾਈ ਜਾਏ। ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਆ ਲਿਖਦੇ ਹਨ :

*ਏਸੇ ਤਰ੍ਹਾਂ ਸਿੰਘ ਦੇਸ ਦੀ ਸੈਰ ਕਰਦੇ ਦੌਰਾ ਕਰ ਆਏ ਦੁਲੇ ਬਾਰ ਦਾ ਜੀ।*
*ਗੁਜਰਾਂ ਵਾਲੇ ਦਾ ਜ਼ਿਲੇ ਵਿਚ ਆਨ ਵੜੇ ਰੰਗ ਵੇਖਦੇ ਫਿਰਨ ਸੰਸਾਰ ਦਾ ਜੀ।*
*ਐਮਨਾਬਾਦ ਅਗੇ ਨੇੜੇ ਆ ਗਿਆ ਜੀ ਕੀਤਾ ਹਰ ਇਕ ਸਰਦਾਰ ਦਾ ਜੀ।*
*ਤਿੰਨਾਂ ਦਿਨ੍ਹਾਂ ਨੂੰ ਮੇਲਾ ਵਸਾਖੀ ਦਾ ਏ ਦਰਸ ਕਰ ਚਲੋ ਦਰਬਾਰ ਦਾ ਜੀ।*
*ਡੇਰੇ ਲਾ ਬੈਠੇ ਰੋੜੀ ਸਾਹਿਬ ਗਿਰਦੇ ਬਿਸਰਾਮ ਮਿਲਯਾ ਦਿਨ ਚਾਰ ਦਾ ਜੀ।*
*ਏਥੇ ਛਿੜੇਗੀ ਛੇੜ ਕਰਤਾਰ ਸਿੰਘਾ ਏਸੇ ਤਰਾਂ ਸੀ ਹੁਕਮ ਕਰਤਾਰ ਦਾ ਜੀ।*

ਸਿੱਖਾਂ ਦੇ ਜਥੇ ਵੈਸਾਖੀ ਮਨਾਉਣ ਲਈ ਰੋੜੀ ਸਾਹਿਬ, ਐਮਨਾਬਾਦ ਪਹੁੰਚ ਗਏ। ਜਦੋਂ ਇਹ ਖ਼ਬਰ ਲਾਹੌਰ ਪਹੁੰਚੀ ਤਾਂ ਯਹੀਆ ਖਾਨ ਦੇ ਦੀਵਾਨ ਲਖਪਤ ਰਾਇ ਨੇ ਆਪਣੇ ਭਰਾ ਜਸਪਤ ਰਾਇ ਨੂੰ ਖਾਸ ਹਦਾਇਤਾਂ ਭੇਜੀਆਂ। ਜਸਪਤ ਰਾਇ ਐਮਨਾਬਾਦ ਦਾ ਫੌਜਦਾਰ ਸੀ। ਜਸਪਤ ਰਾਇ ਨੇ ਸਿੱਖਾਂ ਉੱਪਰ ਚੜ੍ਹਾਈ ਕਰ ਦਿੱਤੀ। ਸੰਨ ੧੭੪੬ ਈ: ਵਿਚ ਲਾਹੌਰ ਦੀ ਸ਼ਾਹੀ ਸੈਨਾ ਦਾ ਮੁਕਾਬਲਾ ਸਿੱਖਾਂ ਨਾਲ ਹੋ ਗਿਆ। ਘਮਾਸਾਨ ਦੇ ਯੁੱਧ ਵਿਚ ਭਾਈ ਨਿਬਾਹੂ ਸਿੰਘ 'ਰੰਘਰੇਟਾ' ਹਾਥੀ ਦੀ ਪੂਛ ਫੜ ਕੇ ਜਸਪਤ ਰਾਇ ਦੇ ਹਾਥੀ 'ਤੇ ਚੜ੍ਹ ਗਿਆ। ਭਾਈ ਨਿਬਾਹੂ ਸਿੰਘ ਨੇ ਹੋਦੇ ਵਿਚ ਬੈਠੇ ਜਸਪਤ ਰਾਇ ਦਾ ਸਿਰ ਕਿਰਪਾਨ ਦੇ ਇੱਕੋ ਵਾਰ ਨਾਲ ਧੜ ਨਾਲੋਂ ਅਲੱਗ ਕਰ ਦਿੱਤਾ। ਸ਼ਾਹੀ ਸੈਨਾ ਮੈਦਾਨ ਛੱਡ ਕੇ ਭੱਜ ਗਈ। ਭਾਈ ਰਤਨ ਸਿੰਘ (ਭੰਗੂ) 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਸ ਘਟਨਾ ਬਾਰੇ ਲਿਖਦੇ ਹਨ:

*ਜਿਸ ਦਿਨ ਜਸਪਤਿ ਮਾਰ ਸੁ ਲਯੋ, ਸਿੰਘਨ ਟੂਟ ਦਰਿਦ੍ਰ ਗਯੋ।*

*ਇਮਨਾਬਾਦ ਭੀ ਸ਼ਹਰ ਸੁ ਟੂਟਾ, ਉਹ ਭੀ ਖਾਲਸੇ ਅੱਛੋ ਲੂਟਾ।*
*ਬਹੁਤ ਖ਼ਜ਼ਾਨਾ ਥਾ ਤਿਸ ਸਾਥ, ਲਾਗਯੋ ਭੁਖੇ ਸਿੰਘਨ ਹਾਥ।*
*ਤੌ ਫਿਰ ਰਾਜਨ ਰਾਜਾ ਜਾਪੈਂ, ਦੀਸੈ ਭੂਪਤਿ ਨਾਂਹਿ ਸਿਵਾਪੈਂ।*

ਜਦੋਂ ਲਾਹੌਰ ਦੇ ਦੀਵਾਨ ਲਖਪਤ ਰਾਇ ਨੂੰ ਆਪਣੇ ਭਰਾ ਦੀ ਮੌਤ ਦੀ ਖ਼ਬਰ ਪਹੁੰਚੀ ਤਾਂ ਉਹ ਗੁੱਸੇ ਵਿਚ ਪਾਗਲ ਹੋ ਗਿਆ। ਉਸ ਨੇ ਸੂਬੇਦਾਰ ਯਹੀਆ ਖਾਂ ਦੇ ਪੈਰਾਂ ਵਿਚ ਆਪਣੀ ਪਗੜੀ ਸੁੱਟ ਕੇ ਕਿਹਾ, "ਜਦੋਂ ਤਕ ਮੈਂ ਸਿੱਖਾਂ ਦਾ ਖੁਰਾ-ਖੋਜ ਨਹੀਂ ਮਿਟਾਉਂਦਾ, ਸਿਰ 'ਤੇ ਪੱਗ ਨਹੀਂ ਬੰਨ੍ਹਾਗਾਂ!" ਭਾਈ ਰਤਨ ਸਿੰਘ (ਭੰਗੂ) ਇਸ ਘਟਨਾ ਦਾ ਜ਼ਿਕਰ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਕਰਦੇ ਹੋਏ ਲਿਖਦੇ ਹਨ:

*ਯਹੀ ਬਾਤ ਲਖਪਤਿ ਸੁਨੀ, ਢਿਗ ਨਵਾਬ ਦਈ ਪਗ ਡਾਰ।*
*ਫੇਰ ਆਨ ਮੈਂ ਬੰਧੋਂਗੋ, ਸਿੰਘਨ ਕੋ ਪੰਥ ਗਾਰ।*
*ਯਹ ਪਰਤੱਗਯਾ ਖਤ੍ਰੀ ਕਰੀ, ਮਾਰੋ ਸਿੰਘ ਚੜ੍ਹ ਇਤ ਹੀ ਘਰੀ।*
*ਐਸ ਬਚਨ ਸੁਨ ਨਵਾਬ ਉਚਾਰਾ, ਖਰਚੋ ਦਰਬ ਲੈ ਮੇਰਾ ਸਾਰਾ।*

ਇਸ ਘਟਨਾ ਦਾ ਜ਼ਿਕਰ ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਵਿਚ ਕਰਦੇ ਹੋਏ ਲਿਖਦੇ ਹਨ:

*ਜਬ ਸਿੰਘੋਂ ਨੇ ਜਸਪਤ ਮਾਰਾ।*
*ਲੁਟਿਓ ਏਮਨਾਬਾਦ ਨਿਹਾਰਾ।*
*ਲਖਪਤ ਜਾਇ ਬਿਜੇ ਖਾਂ ਪਾਸ।*
*ਪਗੜੀ ਸਿਰੋਂ ਉਤਾਰੀ ਖਾਸ।*
*ਕਸਮ ਉਠਾਇ ਕਹਯੋ ਇਮ ਖੀਜ।*
*ਮੈ ਜਬ ਲੌ ਸਿੰਘਹਿ ਨਿਰਬੀਜ।*
*ਨਹਿ ਕਰ ਲੈਹੋ, ਤਬ ਲੌ ਜਾਣ।*
*ਪਗੜੀ ਧਰਨੀ ਸਿਰ ਮੁਹਿ ਆਣ।*

ਲਖਪਤ ਰਾਇ ਨੇ ਪ੍ਰਤਿੱਗਿਆ ਕੀਤੀ ਕਿ ਉਹ ਸਿੱਖਾਂ ਦਾ ਬੀਜ ਨਾਸ ਕਰ ਕੇ ਹੀ ਸਾਹ ਲਵੇਗਾ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ 'ਤੇਗ ਖਾਲਸਾ' ਵਿਚ ਲਿਖਦੇ ਹਨ:

*ਜਦੋਂ ਨਾਸ ਕਰ ਲਵਾਂਗਾ ਖਾਲਸੇ ਦਾ ਪਗ ਸਿਰ ਉਤੇ ਤਦੋਂ ਧਰਾਂਗਾ ਮੈਂ।*
*ਫੌਜ ਦੇ ਮੈਨੂੰ ਏਸੇ ਵਕਤ ਜੰਗੀ ਬੀ ਨਾਸ ਹੁਣ ਸਿੰਘਾਂ ਦਾ ਕਰਾਂਗਾ ਮੈਂ।*
*ਏਹਨਾਂ ਦੁਖੀ ਕੀਤਾ ਬਾਦਸ਼ਾਹੀ ਤਾਈਂ ਜੜ੍ਹੀਂ ਇਨ੍ਹਾਂ ਦੀ ਤੇਲ ਹੁਣ ਭਰਾਂਗਾ ਮੈਂ।*
*ਏਹ ਪੰਥ ਰਚਾਇਆ ਖਤਰੀ ਨੇ ਹੁਣ ਖਤਰੀ ਏਸ ਨੂੰ ਹਰਾਂਗਾ ਮੈਂ।*
*ਜਦੋਂ ਰਹੇਗਾ ਸਿੰਘ ਦਾ ਨਾਮ ਨਾਹੀਂ ਪਰਤ ਤਦ ਲਾਹੌਰ ਵਿਚ ਵੜਾਂਗਾ ਮੈਂ।*
*ਭਰੇ ਜੋਰ ਦੇ ਨਾਲ ਕਰਤਾਰ ਸਿੰਘਾ ਦੀਨੀ ਵੈਰੀਆਂ ਦੇ ਨਾਲ ਲੜਾਂਗਾ ਮੈਂ।*

ਉਸ ਨੇ ਲਾਹੌਰ ਦੇ ਸੂਬੇਦਾਰ ਯਹੀਆ ਖਾਨ ਦੀ ਸੰਮਤੀ ਨਾਲ ਲਾਹੌਰ ਦੀਆਂ ਫੌਜਾਂ ਨੂੰ ਲਾਮਬੰਦ ਕਰ ਲਿਆ। ਉਸ ਨੇ ਮੁਲਤਾਨ, ਬਹਾਵਲਪੁਰ ਅਤੇ ਜਲੰਧਰ ਤੋਂ ਵੀ ਫੌਜੀ ਮਦਦ ਮੰਗੀ। ਇਸ ਤੋਂ ਇਲਾਵਾ ਪਹਾੜੀ ਰਿਆਸਤਾਂ ਦੇ ਰਾਜਿਆਂ ਨੂੰ ਵੀ ਸੁਚੇਤ ਕਰ ਦਿੱਤਾ ਗਿਆ ਕਿ ਸਿੱਖਾਂ ਨੂੰ ਪਹਾੜਾਂ ਵੱਲ ਨਾ ਆਉਣ ਦਿੱਤਾ ਜਾਵੇ। ਦੀਵਾਨ ਲਖਪਤ ਰਾਇ ਨੇ ਲਾਹੌਰ ਵਿਚ ਵਸਦੇ ਸਾਰੇ ਸਿੱਖਾਂ ਨੂੰ ਫੜ ਕੇ ਕਤਲ ਕਰ ਦੇਣ ਦਾ ਹੁਕਮ ਵੀ ਦੇ ਦਿੱਤਾ। ਸੂਬੇ ਦੇ ਕੁਝ ਸਿਆਣੇ ਅਹਿਲਕਾਰਾਂ, ਜੋ ਸਿੱਖਾਂ ਨਾਲ ਹਮਦਰਦੀ ਰੱਖਦੇ ਸਨ, ਨੇ ਇਕ ਵਫਦ ਬਣਾਇਆ। ਇਸ ਵਫਦ ਵਿਚ ਦੀਵਾਨ ਕੌੜਾ ਮੱਲ, ਦੀਵਾਨ ਲੱਛੀ ਰਾਮ, ਦੀਵਾਨ ਸੂਰਤ ਸਿੰਘ, ਭਾਈ ਦੇਸ ਰਾਜ ਆਦਿ ਸ਼ਾਮਲ ਸਨ। ਇਸ ਵਫਦ ਨੇ ਗੋਸਾਂਈ ਜਗਤ ਭਗਤ ਦੀ ਅਗਵਾਈ ਵਿਚ ਲਖਪਤ ਰਾਇ ਨੂੰ ਬੇਨਤੀ ਕੀਤੀ ਕਿ ਉਹ ਬੇਕਸੂਰ ਸਿੱਖਾਂ ਦਾ ਕਤਲ ਨਾ ਕਰੇ, ਕਿਉਂਕਿ ਉਸ ਦਿਨ ਸੋਮਵਾਰ ਦੀ ਅਮਾਵਸ ਦਾ ਦਿਹਾੜਾ ਸੀ। ਲਖਪਤ ਰਾਇ 'ਤੇ ਉਸ ਵਫਦ ਦੀ ਬੇਨਤੀ ਦਾ ਕੋਈ ਅਸਰ ਨਾ ਹੋਇਆ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਸ ਘਟਨਾ ਦਾ ਜ਼ਿਕਰ 'ਤੇਗ ਖਾਲਸਾ' ਵਿਚ ਇੰਝ ਕਰਦੇ ਹਨ:

*ਪੈਂਚਾਂ ਆਖਿਆ ਗਲ ਏਹ ਬਹੁਤ ਮਾੜੀ ਜ਼ੁਲਮ ਕੀਤਿਆਂ ਦੇਸ਼ ਨ ਵਸਿਆ ਏ।*
*ਹਿੰਦੂ ਹੋ ਕੇ ਤੁਸੀਂ ਵਿਚਾਰਦੇ ਨਹੀਂ ਲਕ ਪਾਪ ਉਤੇ ਉਤੇ ਕਾਹਨੂੰ ਕਸਿਆ ਏ।*
*ਏਸ ਪਾਪ ਦਾ ਫਲ ਹੈ ਦੁਖ ਬਹੁਤੇ ਏਹ ਦੀਵਾਨ ਸਾਹਿਬ ਅਸਾਂ ਦਸਿਆ ਏ।*
*ਜੇ ਕਰ ਕਤਲ ਕਰਨੇ ਕਲ੍ਹ ਕਰ ਦਿਹੋ ਅਜ ਸੋਮਵਤੀ ਵੇਖੋ ਮਸਿਆ ਏ।*
*ਪੈਂਚ ਆਖ ਥੱਕੇ ਮਨੀ ਇਕ ਨਾ ਹੀਂ ਨਕ ਚਾੜ੍ਹਕੇ ਤੇ ਸਗੋਂ ਹਸਿਆ ਏ।*
*ਬੁਰੇ ਬੁਰਾਹੀ ਕਰਨ ਕਰਤਾਰ ਸਿੰਘ, ਧਰਮ, ਦੈਯਾ ਪਾਪੀ ਪਾਸੋਂ ਨਸਿਆ ਏ।*

ਉਸ ਨੇ ਨਗਾਰਾ ਵਜਾ ਕੇ ਲੋਕਾਂ ਨੂੰ ਸੂਚਨਾ ਦਿੱਤੀ ਕਿ ਕੋਈ ਵੀ ਵਿਅਕਤੀ "ਗੁਰੂ" ਸ਼ਬਦ ਦਾ ਉਚਾਰਨ ਨਾ ਕਰੇ। ਜੋ ਅਜਿਹਾ ਕਰੇਗਾ ਉਸ ਨੂੰ ਮੌਤ ਦੀ ਸਜ਼ਾ ਦਿੱਤੀ ਜਾਵੇਗੀ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਅਨੁਸਾਰ:

*ਡੌਂਡੀ ਵਿਚ ਲਾਹੌਰ ਫਿਰਾਈ ਸਾਰੇ ਸਿਖ ਗੁਰੂ ਦਾ ਨਾਇ ਸਦਾਇ ਕੋਈ।*
*ਓਹਦਾ ਘਣ ਬਚਾ ਘਾਣੀ ਪੀੜ ਦੇਵਾਂ ਘਰ ਗ੍ਰੰਥ ਜੇ ਲਿਆ ਖੁਲ੍ਹਾਇ ਕੋਈ।*
*ਕਤਲ ਹੋਵੇ ਜਾਂ ਜਾਇਗਾ ਤੁਰਕ ਕੀਤਾ ਜਿਹੜਾ ਗੁਰੂ ਦਾ ਨਾਮ ਸੁਨਾਇ ਕੋਈ।*
*ਰੋੜੀ ਅਜ ਤੋਂ ਆਖਨਾ ਸੁਨੋ ਸਾਰੇ ਗੁੜ ਨਾਮ ਨ ਮੂਲ ਬੁਲਾਇ ਕੋਈ।*
*ਪਹਿਰੇ ਲਾ ਦਿਤੇ ਥਾਂ ਥਾਂ ਉਤੇ ਗੁਰ ਪੁਰਬ ਨ ਹੁਣ ਮਨਾਇ ਕੋਈ।*
*ਪਾਪ ਕਰ ਲੌ ਰਜ ਕਰਤਾਰ ਸਿੰਘਾ ਪਿਛੇ ਕਸਰ ਨਾਹੀਂ ਰਹਿ ਜਾਇ ਕੋਈ।*

ਮਾਰਚ ਮਹੀਨੇ ਦੇ ਸ਼ੁਰੂ ਵਿਚ ਲਖਪਤ ਰਾਇ ਆਪਣੀ ਸੈਨਾ ਦਾ ਵੱਡਾ ਦਲ ਲੈ ਕੇ ਸਿੱਖਾਂ ਦੀ ਭਾਲ ਵਿਚ ਨਿਕਲ ਪਿਆ। ਸਿੱਖ ਕੋਈ ੧੫ ਹਜ਼ਾਰ ਦੀ ਗਿਣਤੀ ਵਿਚ (ਕਾਹਨੂਵਨ) ਵਿਚ ਲੁਕੇ ਹੋਏ ਸਨ। ਲਖਪਤ ਰਾਇ ਨੇ ਸੰਘਣੇ ਜੰਗਲਾਂ ਨੂੰ ਕਟਵਾਉਣਾ

ਤੇ ਫੂਕਣਾ ਸ਼ੁਰੂ ਕਰ ਦਿੱਤਾ। ਸਿੱਖ ਵੇਲੇ-ਕੁਵੇਲੇ ਸ਼ਾਹੀ ਸੈਨਾ 'ਤੇ ਟੁੱਟ ਪੈਂਦੇ ਅਤੇ ਆਪਣੇ ਤਕੜੇ ਹੱਥ ਦਿਖਾ ਕੇ ਫੇਰ ਜੰਗਲਾਂ ਵਿਚ ਜਾ ਲੁਕਦੇ। ਥੋੜ੍ਹੇ ਹੀ ਸਮੇਂ ਵਿਚ ਅਸਲੇ ਅਤੇ ਖਾਦ-ਖੁਰਾਕ ਦੀ ਘਾਟ ਹੋਣ ਲੱਗੀ। ਬਹੁਤ ਸਾਰੇ ਸਿੱਖ ਭੁੱਖ ਅਤੇ ਜ਼ਖ਼ਮਾਂ ਦੀ ਮਾਰ ਨਾ ਸਹਾਰਦੇ ਹੋਏ ਸ਼ਹੀਦ ਹੋਣ ਲੱਗੇ। ਅਖੀਰ ਸਿੱਖਾਂ ਨੇ ਫੈਸਲਾ ਕੀਤਾ ਕਿ ਝੱਲਾਂ ਵਿਚ ਲੁਕ ਕੇ ਮਰਨ ਨਾਲੋਂ ਦੁਸ਼ਮਣ ਨਾਲ ਜੂਝ ਕੇ ਸ਼ਹੀਦ ਹੋਣਾ ਠੀਕ ਹੈ। ਸਿੱਖ ਝੱਲਾਂ 'ਚੋਂ ਬਾਹਰ ਨਿਕਲ ਆਏ। ਸਿੱਖਾਂ ਦੇ ਇਕ ਜਥੇ ਨੇ ਜੈਕਾਰਿਆਂ ਦੀ ਗੂੰਜ ਵਿਚ ਲਖਪਤ ਰਾਇ ਦੀ ਫੌਜ ਦਾ ਧਿਆਨ ਆਪਣੇ ਵੱਲ ਖਿੱਚਣਾ ਸ਼ੁਰੂ ਕੀਤਾ ਅਤੇ ਫੌਜਾਂ ਦਾ ਮੁਕਾਬਲਾ ਕਰਨ ਲੱਗੇ। ਦੂਸਰੇ ਪਾਸੇ ਸਿੰਘਾਂ ਨੇ ਬਸੋਲੀ ਵੱਲ ਨੂੰ ਜਾ ਕੇ ਪਹਾੜੀਆਂ ਵਿਚ ਪਨਾਹ ਲੈਣ ਦੀ ਯੋਜਨਾ ਬਣਾਈ। ਸਿੱਖਾਂ ਨੇ ਰਾਵੀ ਦਰਿਆ ਪਾਰ ਕਰ ਕੇ ਜ਼ਿਲ੍ਹਾ ਕਠੂਆ ਦੇ ਪਿੰਡ ਬਸੋਲੀ ਵੱਲ ਨੂੰ ਜਾਣਾ ਸ਼ੁਰੂ ਕਰ ਦਿੱਤਾ। ਸਿੱਖਾਂ ਨੂੰ ਆਉਂਦਿਆਂ ਦੇਖ ਕੇ ਪਹਾੜੀ ਰਾਜਿਆਂ ਦੀਆਂ ਸੈਨਾਵਾਂ ਨੇ ਗੋਲੀਆਂ ਦਾਗਣੀਆਂ ਸ਼ੁਰੂ ਕਰ ਦਿੱਤੀਆਂ। ਗਿਆਨੀ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਪਰਬਤ ਦਾਏਂ ਓਰੇ ਬਾਏਂ ਦਰਿਆਉ ਘੋਰ,*
*ਅੱਗਯੋ ਗਿਰੀਸ ਜੋਰ ਆਏ ਸੈਨ ਭਾਰੀਆ।*
*ਖਾਤੇ ਤੁਰਕਾਨੀ ਦਲ ਆਵਤੋ ਤਾਂ ਪਾਇ ਬਲ,*
*ਨਗਰ ਬਸੋਲੀ ਢਿਗ ਬਨੀ ਸਿੰਘੈ ਖਵਾਰੀਆ।*

ਸਿੱਖਾਂ ਨੂੰ ਚਾਰੇ ਪਾਸਿਓਂ ਘੇਰਾ ਪਿਆ ਹੋਣ ਕਾਰਨ ਅਤੇ ਖਾਧ-ਖੁਰਾਕ ਮੁੱਕਣ ਕਾਰਨ ਭਾਰੀ ਮੁਸੀਬਤ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਸੱਜੇ ਪਾਸੇ ਰਾਵੀ, ਪਿੱਛੇ ਫੌਜ, ਸਾਹਮਣੇ ਪਹਾੜੀ ਉੱਪਰੋਂ ਪੱਥਰਾਂ ਤੇ ਗੋਲੀਆਂ ਦੀ ਵਰਖਾ ਹੋ ਰਹੀ ਸੀ। ਨਾ ਰਸਦ, ਨਾ ਪਾਣੀ, ਨਾ ਬਰੂਦ, ਅਤਿ ਦੀ ਥਕਾਵਟ ਅਤੇ ਪਹਾੜਾਂ ਦੀਆਂ ਔਖੀਆਂ ਚੜ੍ਹਾਈਆਂ। ਬਹੁਤ ਸਾਰੇ ਸਿੱਖ ਸ਼ਹੀਦ ਹੋ ਚੁੱਕੇ ਸਨ। ਸਿੰਘਾਂ ਨੇ ਯੋਜਨਾ ਬਣਾਈ ਕਿ ਜਥੇ ਨੂੰ ਤਿੰਨ ਹਿੱਸਿਆਂ ਵਿਚ ਵੰਡ ਲਿਆ ਜਾਵੇ। ਇਕ ਜਥਾ ਪਹਾੜਾਂ ਉੱਪਰ ਚੜ੍ਹਨ ਦੀ ਕੋਸ਼ਿਸ਼ ਕਰੇ, ਦੂਜਾ ਰਾਵੀ ਨੂੰ ਪਾਰ ਕਰੇ ਅਤੇ ਤੀਜਾ ਜਥਾ ਸ. ਸੁੱਖਾ ਸਿੰਘ ਮਾੜੀ ਕੰਬੋ ਦੀ ਅਗਵਾਈ ਵਿਚ ਦੁਸ਼ਮਣਾਂ ਦਾ ਡਟ ਕੇ ਮੁਕਾਬਲਾ ਕਰੇ।

ਰਾਵੀ ਦਾ ਵਹਾਓ ਬਹੁਤ ਤੇਜ਼ ਸੀ। ਡੱਲੇਵਾਲੀਆ ਦੋਵੇਂ ਭਰਾਵਾਂ ਨੇ ਜਦੋਂ ਰਾਵੀ ਵਿਚ ਘੋੜੇ ਠੇਲੇ ਤਾਂ ਉਨ੍ਹਾਂ ਦਾ ਕੋਈ ਥਹੁ ਪਤਾ ਹੀ ਨਹੀਂ ਲੱਗਾ। ਗਿਆਨੀ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਗੁਰ ਦਿਆਲ ਸਿੰਘ ਹਰਿ ਦਿਆਲ ਸਿੰਘ ਡੱਲੇ,*
*ਜਥੇਦਾਰ ਲੈ ਅਪਾਰ ਸਿੰਘਨ ਸੰਗਾਰੀਆ।*
*ਬੜੇ ਸੋ ਦਰਿਆਉ ਮਧ ਪਾਣੀ ਬਹੇ ਜੋਰ ਬਧ,*
*ਡੁਬਗੇ ਬਹੁਤ, ਥੋਰੇ ਲਗੇ ਜਾਇ ਪਾਰੀਆ।*

*ਉਤ ਤੈ ਨਿਰਾਸ ਹੋਇ ਜੀਵਨੇ ਕੀ ਆਸ ਖੋਇ,*
*ਕੀਨੇ ਮੁਖ ਦਿਸਾ ਦੋਇ ਸਿੰਘਨ ਵਿਚਾਰ ਹੈ।*

ਰਾਵੀ ਨੂੰ ਲੰਘਣਾ ਬਹੁਤ ਮੁਸ਼ਕਲ ਸੀ, ਸੋ ਰਾਵੀ ਨੂੰ ਪਾਰ ਕਰਨ ਦਾ ਵਿਚਾਰ ਛੱਡ ਕੇ ਇਸ ਜਥੇ ਨੇ ਪਹਾੜ ਪਾਰ ਕਰ ਕੇ ਕੁੱਲੂ ਅਤੇ ਮੰਡੀ ਵੱਲ ਨੂੰ ਨਿਕਲ ਜਾਣ ਦੀ ਯੋਜਨਾ ਬਣਾਈ। ਸਿੱਖਾਂ ਦੇ ਇਕ ਜਥੇ ਨੇ ਹਿੰਮਤ ਕਰ ਕੇ ਲਖਪਤ ਰਾਇ ਦੀ ਫੌਜ ਦੇ ਘੇਰੇ ਨੂੰ ਤੋੜ ਕੇ ਬਿਆਸ ਅਤੇ ਸਤਲੁਜ ਨੂੰ ਪਾਰ ਕਰ ਕੇ ਲੱਖੀ ਜੰਗਲ ਵੱਲ ਨੂੰ ਨਿਕਲ ਜਾਣ ਦੀ ਵਿਉਂਤ ਬਣਾਈ। ਇਸ ਜੱਦੋ-ਜਹਿਦ ਵਿਚ ਸਿੰਘਾਂ ਦੀ ਸ਼ਾਹੀ ਸੈਨਾ ਨਾਲ ਜਬਰਦਸਤ ਭੇੜ ਹੋਈ।

ਸਿੱਖਾਂ ਦੇ ਮੁਖੀਆਂ ਨੇ ਜੰਗੀ ਨੁਕਤਾ-ਨਿਗਾਹ ਤੋਂ ਦੋ ਜਥੇ ਬਣਾਏ। ਇਨ੍ਹਾਂ ਵਿੱਚੋਂ ਜਿਆਦਾਤਰ ਸਿੱਖ ਪੈਦਲ ਸਨ। ਉਨ੍ਹਾਂ ਨੂੰ ਕਾਂਗੜਾ, ਮੰਡੀ ਰਾਹੀਂ ਹੁੰਦੇ ਹੋਏ ਕੀਰਤਪੁਰ ਸਾਹਿਬ ਪੁੱਜਣ ਲਈ ਕਿਹਾ ਗਿਆ। ਦੂਜਾ ਜਥਾ ਘੋੜਸਵਾਰਾਂ ਦਾ ਸੀ। ਇਨ੍ਹਾਂ ਨੂੰ ਦੁਸ਼ਮਣ ਫੌਜਾਂ 'ਤੇ ਜ਼ਬਰਦਸਤ ਹਮਲਾ ਕਰ ਕੇ ਦਰਿਆ ਪਾਰ ਕਰਨ ਲਈ ਕਿਹਾ ਗਿਆ। ਘੋੜ-ਸਵਾਰ ਜਥੇ ਵਿਚ ਸ. ਕਪੂਰ ਸਿੰਘ, ਸ. ਜੱਸਾ ਸਿੰਘ ਅਤੇ ਸ. ਸੁੱਖਾ ਸਿੰਘ ਦੇ ਜਥੇ ਸ਼ਾਹੀ ਸੈਨਾ 'ਤੇ ਕਿਰਪਾਨਾਂ, ਬਰਛਿਆਂ ਨਾਲ ਟੁੱਟ ਪਏ। ਇਹ ਹਮਲਾ ਇਤਨਾ ਜ਼ਬਰਦਸਤ ਸੀ ਕਿ ਲਖਪਤ ਰਾਇ ਅਤੇ ਯਹੀਆ ਖਾਨ ਦਾ ਇੱਕ-ਇੱਕ ਪੁੱਤਰ ਮਾਰਿਆ ਗਿਆ। ਸ. ਸੁੱਖਾ ਸਿੰਘ ਨੇ ਘੋੜਾ ਦੌੜਾ ਕੇ ਹਾਥੀ ਉੱਪਰ ਬੈਠੇ ਲਖਪਤ ਰਾਇ 'ਤੇ ਹਮਲਾ ਕਰਨਾ ਚਾਹਿਆ ਤਾਂ ਇਕ ਗੋਲੀ ਉਸ ਦੀ ਲੱਤ 'ਤੇ ਲੱਗੀ। ਸ. ਸੁੱਖਾ ਸਿੰਘ ਨੇ ਆਪਣੀ ਦਸਤਾਰ 'ਚੋਂ ਕੁਝ ਕੱਪੜਾ ਪਾੜ ਕੇ ਆਪਣੀ ਲੱਤ ਬੰਨ੍ਹ ਲਈ। ਉਸੇ ਸਮੇਂ ਸ. ਜੱਸਾ ਸਿੰਘ ਆਹਲੂਵਾਲੀਆ ਉਸ ਦੀ ਮਦਦ ਲਈ ਆ ਗਿਆ ਅਤੇ ਉਸ ਨੂੰ ਨਾਲ ਲੈ ਕੇ ਦੁਸ਼ਮਣ ਦੀ ਸਫ਼ਾਂ ਨੂੰ ਚੀਰਦਾ ਹੋਇਆ ਸੁਰੱਖਿਅਤ ਜੰਗਲਾਂ ਵੱਲ ਚਲੇ ਗਏ। ਰਾਤ ਸਮੇਂ ਸ. ਸੁੱਖਾ ਸਿੰਘ ਅਤੇ ਸ. ਜੱਸਾ ਸਿੰਘ ਨੇ ਸਿੱਖਾਂ 'ਚ ਉਤਸ਼ਾਹ ਭਰਨ ਲਈ ਜੋਸ਼ ਭਰਪੂਰ ਸ਼ਬਦਾਂ ਨਾਲ ਸੰਬੋਧਨ ਕੀਤਾ। ਸਿੱਖ ਰਾਤ ਸਮੇਂ ਸ. ਲਖਪਤ ਰਾਇ ਦੇ ਖੇਮੇ ਵਿਚ ਜਾ ਵੜੇ ਅਤੇ ਚੰਗੇ ਘੋੜੇ ਅਤੇ ਹਥਿਆਰ ਖੋਹ ਕੇ ਵਾਪਸ ਜੰਗਲਾਂ ਵਿਚ ਆ ਗਏ।

ਸਿੱਖਾਂ ਦਾ ਜਥਾ ਦਰਿਆ ਬਿਆਸ ਵੱਲ ਚੱਲ ਪਿਆ। ਗਰਮੀ ਦਾ ਮਹੀਨਾ, ਰੇਤਲਾ ਮੈਦਾਨ, ਬਿਆਸ ਦਰਿਆ ਤਕ ਪਹੁੰਚਣਾ ਬਹੁਤ ਮੁਸ਼ਕਲ ਸੀ। ਸਿੱਖਾਂ ਨੇ ਕੱਪੜੇ ਉਤਾਰ ਕੇ ਪੈਰਾਂ 'ਤੇ ਬੰਨ੍ਹ ਲਏ ਅਤੇ ਹੌਂਸਲਾ ਕਰਕੇ ਅੱਗੇ ਨੂੰ ਤੁਰਦੇ ਗਏ। ਜਿੱਥੇ ਦਰਿਆ ਵਿਚ ਪਾਣੀ ਘੱਟ ਸੀ, ਸਿੱਖ ਉੱਥੋਂ ਬੇੜੀਆਂ ਰਾਹੀਂ ਦਰਿਆ ਪਾਰ ਕਰ ਕੇ ਸ੍ਰੀ ਹਰਿਗੋਬਿੰਦਪੁਰ ਸਾਹਿਬ ਵੱਲ ਨੂੰ ਤੁਰ ਪਏ। ਕਈ ਦਿਨਾਂ ਦੇ ਭੁੱਖੇ ਸਿੱਖ ਰੋਟੀ ਪਕਾਉਣ ਲੱਗੇ ਕਿ ਅਦੀਨਾ ਬੇਗ ਨੇ ਆ ਹਮਲਾ ਕੀਤਾ। ਇਸ ਦੇ ਨਾਲ ਸਿੱਖਾਂ ਨੂੰ ਇਹ ਸੂਹ ਵੀ ਮਿਲ ਗਈ ਕਿ ਦੀਵਾਨ ਲਖਪਤ ਰਾਇ ਵੀ ਪਿੱਛਾ ਕਰਦਾ ਆ ਰਿਹਾ

ਹੈ। ਇੱਥੇ ਇਨ੍ਹਾਂ ਦੀਆਂ ਝੜਪਾਂ ਅਦੀਨਾ ਬੇਗ ਦੀਆਂ ਫੌਜਾਂ ਨਾਲ ਹੋਈਆਂ, ਜਿਸ ਨੂੰ ਲਾਹੌਰ ਦਰਬਾਰ ਦੀ ਪੁਸਤਪਨਾਹੀ ਹਾਸਲ ਸੀ। ਇੱਥੋਂ ਸਿੱਖ ਮਾਲਵੇ ਵੱਲ ਨੂੰ ਚਲੇ ਗਏ। ਇੱਥੋਂ ਲਖਪਤ ਰਾਇ ਵਾਪਸ ਚਲਾ ਗਿਆ ਅਤੇ ਰਸਤੇ ਵਿਚ ਸਿੱਖਾਂ ਨੂੰ ਲੱਭ-ਲੱਭ ਕੇ ਸ਼ਹੀਦ ਕਰਨਾ ਸ਼ੁਰੂ ਕਰ ਦਿੱਤਾ। ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ ਨੂੰ ਅਗਨ-ਭੇਂਟ ਕਰ ਕੇ ਸਿੱਖਾਂ ਦੇ ਧਾਰਮਿਕ ਅਸਥਾਨਾਂ ਦਾ ਭਾਰੀ ਨੁਕਸਾਨ ਕੀਤਾ। ਖੁਸ਼ਵੰਤ ਰਾਏ ਸਿੱਖਾਂ ਉੱਪਰ ਟੁੱਟੇ ਇਸ ਮੁਸੀਬਤਾਂ ਦੇ ਪਹਾੜ ਦਾ ਜ਼ਿਕਰ ਕਰਦਿਆਂ ਲਿਖਦਾ ਹੈ ਕਿ:

"ਲਖਪਤ ਰਾਇ ਨੇ ਸਿੰਘਾਂ ਦੇ ਬਚ ਕੇ ਨਿਕਲਣ ਦੇ ਸਾਰੇ ਰਸਤੇ ਬੰਦ ਕਰ ਦਿੱਤੇ। ਉਸ ਨੇ ਗੁਫਾਵਾਂ ਤੇ ਹੋਰ ਲੁਕਵੀਆਂ ਥਾਂਵਾਂ ਤੋਂ ਸਿੰਘਾਂ ਨੂੰ ਪਕੜ ਕੇ ਸ਼ਹੀਦ ਕਰ ਦਿੱਤਾ ਜਾਂ ਕੈਦ ਕਰ ਲਿਆ। ਉਸ ਨੇ ਕੈਦ ਕੀਤੇ ਸਿੰਘਾਂ ਦੀਆਂ ਕੇਸਾਂ ਸਣੇ ਖੋਪਰੀਆਂ ਉਤਰਵਾਈਆਂ ਅਤੇ ਅਨੇਕਾਂ ਤਸੀਹੇ ਦੇ ਕੇ ਸ਼ਹੀਦ ਕੀਤਾ। ਮਿਲਟਰੀ ਦੇ ਫੌਜੀ ਸਿੰਘਾਂ ਦੀ ਭਾਲ ਵਿਚ ਇਧਰ-ਉਧਰ ਨਿਕਲਦੇ ਅਤੇ ਜਿੱਥੇ ਵੀ ਕੋਈ ਸਿੰਘ ਮਿਲਦਾ ਉਸ ਨੂੰ ਖਤਮ ਕਰ ਦਿੱਤਾ ਜਾਂਦਾ। ਲਖਪਤ ਰਾਇ ਨੇ ਇਕ ਸਿੰਘ ਦੇ ਸਿਰ ਦੀ ਕੀਮਤ ਪੰਜ ਰੁਪੈ ਰੱਖੀ।"

ਇਸ ਜੰਗ ਵਿਚ ਸੱਤ ਹਜ਼ਾਰ ਦੇ ਲੱਗਭਗ ਸਿੱਖ ਸ਼ਹੀਦੀ ਪਾ ਗਏ ਅਤੇ ਤਿੰਨ ਹਜ਼ਾਰ ਦੇ ਨੇੜੇ ਗ੍ਰਿਫ਼ਤਾਰ ਕਰ ਲਏ ਗਏ। ਗ੍ਰਿਫ਼ਤਾਰ ਕੀਤੇ ਗਏ ਸਿੰਘਾਂ ਨੂੰ ਲਾਹੌਰ ਦੇ ਦਿੱਲੀ ਗੇਟ ਵੱਲ ਨਖ਼ਾਸ ਚੌਂਕ ਵਿਚ ਸ਼ਰ-ਏ-ਆਮ ਸ਼ਹੀਦ ਕਰ ਦਿੱਤਾ ਗਿਆ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ 'ਜੌਹਰ ਖਾਲਸਾ' ਵਿਚ ਲਿਖਦੇ ਹਨ ਕਿ:

*ਕਹਿਰ ਵਰਤਯਾ ਸਿੰਘਾਂ ਤੇ ਬੜਾ ਭਾਰਾ।*
*ਚੱਲੀ ਕਹਿਰ ਦੀ ਇਥੇ ਤਲਵਾਰ ਭਾਈ।*
*ਬਹੁਤ ਸਿੰਘ ਸ਼ਹੀਦੀਆਂ ਪਾ ਗਏ,*
*ਕੀਤੀ ਗਿਣਤੀ ਸੱਤ ਹਜ਼ਾਰ ਭਾਈ।*
*ਬਾਕੀ ਜ਼ਖ਼ਮ ਤੋਂ ਬਿਨਾਂ ਨਾ ਕੋਈ ਖਾਲੀ,*
*ਜੂਝ ਗਏ ਪੈਦਲ ਅਸਵਾਰ ਭਾਈ।*

ਇਤਨੇ ਜ਼ੁਲਮ ਨਾਲ ਵੀ ਉਹ ਸਿੱਖਾਂ ਦੇ ਉਤਸ਼ਾਹ ਨੂੰ ਦਬਾ ਨਹੀਂ ਸੀ ਸਕਿਆ। ਸੰਨ ੧੭੪੭ ਈ. ਵਿਚ ਵੈਸਾਖੀ ਵਾਲੇ ਦਿਨ ਸ੍ਰੀ ਅੰਮ੍ਰਿਤਸਰ ਵਿਖੇ ਸਿੱਖਾਂ ਦਾ ਇਕੱਠ ਹੋਇਆ ਅਤੇ ਮਤਾ ਪਾਸ ਕੀਤਾ ਗਿਆ ਕਿ ਸ੍ਰੀ ਅੰਮ੍ਰਿਤਸਰ ਵਿਚ ਆਪਣੇ-ਆਪ ਨੂੰ ਸੁਰੱਖਿਅਤ ਰੱਖਣ ਲਈ ਕਿਲ੍ਹੇ ਦੀ ਉਸਾਰੀ ਕਰਵਾਈ ਜਾਵੇ। ਇਹ ਕਿਲ੍ਹਾ ਹੀ ਬਾਅਦ ਵਿਚ 'ਰਾਮਰੌਣੀ' ਦੇ ਨਾਂ ਨਾਲ ਪ੍ਰਸਿੱਧ ਹੋਇਆ ਸੀ।



# ਰਾਜਸਥਾਨ ਵਿਖੇ ਸਿੱਖ ਵਿਰਾਸਤ ਦੀ ਭਾਲ ਅਤੇ ਸੰਭਾਲ ਦੀ ਲੋੜ

*-ਡਾ. ਪਰਮਵੀਰ ਸਿੰਘ**

ਰਾਜਸਥਾਨ ਭਾਰਤ ਦਾ ਇਕ ਅਜਿਹਾ ਸੂਬਾ ਹੈ ਜਿੱਥੋਂ ਦੀ ਸ਼ਾਹਾਨਾ ਰਾਜਸੀ ਵਿਰਾਸਤ ਲੋਕਾਂ ਦਾ ਮਨ ਮੋਹ ਲੈਂਦੀ ਹੈ। ਰਾਜਿਆਂ ਦੇ ਕਿਲ੍ਹੇ ਅਤੇ ਉੱਥੇ ਸੰਭਾਲ ਕੇ ਰੱਖੀਆਂ ਹੋਈਆਂ ਪੁਰਾਤਨ ਵਸਤਾਂ ਦਰਸ਼ਕਾਂ ਨੂੰ ਪ੍ਰਭਾਵਿਤ ਕਰਦੀਆਂ ਹਨ। ਰਾਜਸਥਾਨ ਹੁਣ ਖੁਸ਼ਹਾਲੀ ਵੱਲ ਵੱਧਦਾ ਜਾ ਰਿਹਾ ਹੈ, ਪਾਣੀ ਦੀ ਘਾਟ ਅਤੇ ਰੇਤਲੇ ਟਿੱਬੇ ਯਾਤਰੂਆਂ ਦਾ ਰੋੜਾ ਨਹੀਂ ਬਣਦੇ ਬਲਕਿ ਬਾਹਰੋਂ ਗਏ ਲੋਕਾਂ ਲਈ ਨਵਾਂ ਨਜ਼ਾਰਾ ਪੇਸ਼ ਕਰਦੇ ਹਨ। ਰਾਜਸਥਾਨ ਵਿਖੇ ਇਤਿਹਾਸਿਕ ਅਤੇ ਧਾਰਮਿਕ ਦ੍ਰਿਸ਼ਟੀ ਤੋਂ ਵਿਕਸਿਤ ਹੋ ਚੁੱਕੇ ਨਗਰ ਦੇਸ਼-ਵਿਦੇਸ਼ ਦੇ ਸੈਲਾਨੀਆਂ ਦੀ ਖਿੱਚ ਦਾ ਕੇਂਦਰ ਬਣੇ ਹੋਏ ਹਨ। ਹਿੰਦੂ ਧਰਮ, ਜੈਨ ਧਰਮ, ਸਿੱਖ ਧਰਮ ਅਤੇ ਇਸਲਾਮ ਧਰਮ ਨਾਲ ਸੰਬੰਧਿਤ ਧਾਰਮਿਕ ਅਸਥਾਨਾਂ 'ਤੇ ਸ਼ਰਧਾਲੂਆਂ ਦੀ ਗਿਣਤੀ ਦਿਨੋਂ-ਦਿਨ ਵੱਧਦੀ ਜਾ ਰਹੀ ਹੈ। ਰਾਜਸਥਾਨ ਦੇ ਰਾਜਪੂਤ ਰਾਜਿਆਂ ਦਾ ਗੁਰੂ ਸਾਹਿਬਾਨ, ਗੁਰੂ ਮਹਿਲ ਮਾਤਾ ਸੁੰਦਰੀ ਜੀ ਅਤੇ ਖਾਲਸਾ ਪੰਥ ਨਾਲ ਬਹੁਤ ਨੇੜਲਾ ਸੰਬੰਧ ਰਿਹਾ ਹੈ। ਇਸ ਦੇ ਨਾਲ ਹੀ ਬਾਬਾ ਬੰਦਾ ਸਿੰਘ ਬਹਾਦਰ ਦਾ ਰਾਜਪੂਤ ਰਾਜਿਆਂ ਨਾਲ ਕੀਤਾ ਗਿਆ ਚਿੱਠੀ-ਪੱਤਰ ਵੀ ਇਤਿਹਾਸ ਦੀਆਂ ਘਟਨਾਵਾਂ ਨੂੰ ਸਮਝਣ ਵਿਚ ਮਹੱਤਵਪੂਰਨ ਸਥਾਨ ਰੱਖਦਾ ਹੈ। ਇਸ ਦ੍ਰਿਸ਼ਟੀ ਤੋਂ ਰਾਜਸਥਾਨ ਦੀ ਸਿੱਖ ਵਿਰਾਸਤ ਨੂੰ ਦੇਖਣ ਦਾ ਯਤਨ ਕਰਨਾ ਚਾਹੀਦਾ ਹੈ ਤਾਂ ਕਿ ਸਿੱਖ ਇਤਿਹਾਸ ਨਾਲ ਸੰਬੰਧਿਤ ਖੋਜ ਦੇ ਵਿਭਿੰਨ ਪਹਿਲੂਆਂ ਨੂੰ ਉਜਾਗਰ ਕੀਤਾ ਜਾ ਸਕੇ।

ਪਿਛਲੇ ਦਿਨੀਂ ਰਾਜਸਥਾਨ ਦੀ ਯਾਤਰਾ ਕਰਨ ਦਾ ਮੌਕਾ ਮਿਲਿਆ। ਨੌਂ ਦਿਨ ਦੀ ਇਸ ਯਾਤਰਾ ਦੌਰਾਨ ਸ. ਜਸਵੰਤ ਸਿੰਘ, ਸ. ਗੁਰਜਿੰਦਰ ਸਿੰਘ ਅਤੇ ਸ. ਭੁਪਿੰਦਰਪਾਲ ਸਿੰਘ ਮੇਰੇ ਨਾਲ ਸਨ। ਇਹ ਤਿੰਨੇ ਕੇਵਲ ਮੇਰੇ ਵਿਦਿਆਰਥੀ ਹੀ ਨਹੀਂ ਬਲਕਿ ਜਿੱਥੇ-ਜਿੱਥੇ ਵੀ ਇਹ ਅਧਿਆਪਨ ਕਾਰਜ ਕਰ ਰਹੇ ਹਨ, ਉੱਥੇ ਇਨ੍ਹਾਂ ਨੇ ਆਪਣੀ ਮਿਹਨਤ ਦੀ ਮਿਸਾਲ ਕਾਇਮ ਕੀਤੀ ਹੈ। ਗੁਰਧਾਮਾਂ ਨਾਲ ਸੰਬੰਧਿਤ ਪੁਸਤਕਾਂ ਪੜ੍ਹਦਿਆਂ ਅਕਸਰ ਇਹ ਵਿਚਾਰ ਮਨ ਵਿਚ ਆਉਂਦਾ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਰਾਜਸਥਾਨ ਦੀ ਯਾਤਰਾ ਕੀਤੀ ਹੈ ਪਰ ਇਨ੍ਹਾਂ ਨਾਲ ਸੰਬੰਧਿਤ ਅਸਥਾਨ ਬਹੁਤ ਘੱਟ ਨਜ਼ਰ ਆਉਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਰਾਜਸਥਾਨ ਵਿੱਚੋਂ ਦੀ ਲੰਘੇ ਸਨ ਤਾਂ ਉਨ੍ਹਾਂ ਨੇ ਵੈਸ਼ਣਵ ਅਤੇ ਜੈਨ ਧਰਮ ਦੇ ਆਗੂਆਂ ਨਾਲ ਵਿਚਾਰ-ਚਰਚਾ ਕੀਤੀ ਸੀ। ਕੁਝ ਨਗਰਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੭੨੦-੭੪੩੨੨*

ਅਸਥਾਨ ਬਣੇ ਹੋਏ ਹਨ ਜਿਵੇਂ ਕਿ ਬੀਕਾਨੇਰ, ਕੋਲਾਇਤ, ਪੋਖਰਨ ਆਦਿ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦੋ ਵਾਰੀ ਰਾਜਸਥਾਨ ਵਿੱਚੋਂ ਲੰਘਣ ਦਾ ਜ਼ਿਕਰ ਇਤਿਹਾਸ ਦੀਆਂ ਪੁਸਤਕਾਂ ਵਿਚ ਆਉਂਦਾ ਹੈ। ਪਹਿਲੀ ਵਾਰੀ ਗੁਰੂ ਜੀ ਨੇ ਤਲਵੰਡੀ ਸਾਬੋ ਤੋਂ ਦੱਖਣ ਵੱਲ ਜਾਂਦਿਆਂ ਰਾਜਸਥਾਨ ਵਿੱਚੋਂ ਜਾਣ ਦਾ ਮਾਰਗ ਚੁਣਿਆ ਸੀ। ਦੂਜੀ ਵਾਰੀ ਬਾਦਸ਼ਾਹ ਬਹਾਦਰ ਸ਼ਾਹ ਨਾਲ ਗੁਰੂ ਜੀ ਆਗਰੇ ਤੋਂ ਦੱਖਣ ਵੱਲ ਗਏ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਪਹਿਲੀ ਯਾਤਰਾ ਦੌਰਾਨ ੩੦ ਅਕਤੂਬਰ, ੧੭੦੬ ਨੂੰ ਤਲਵੰਡੀ ਸਾਬੋ ਤੋਂ ਰਵਾਨਾ ਹੋਏ ਦੱਸੇ ਜਾਂਦੇ ਹਨ। ੨੦ ਫਰਵਰੀ, ੧੭੦੭ ਨੂੰ ਬਾਦਸ਼ਾਹ ਔਰੰਗਜ਼ੇਬ ਦੀ ਮੌਤ ਹੋ ਗਈ। ਬਾਦਸ਼ਾਹ ਦੀ ਮੌਤ ਦੀ ਖ਼ਬਰ ਲੱਗਭਗ ੮-੧੦ ਦਿਨ ਬਾਅਦ ਗੁਰੂ ਜੀ ਕੋਲ ਪੁੱਜਦੀ ਹੈ, ਉਸ ਸਮੇਂ ਗੁਰੂ ਜੀ ਬਘੌਰ ਵਿਖੇ ਸਨ। ਗੁਰੂ ਜੀ ਤਲਵੰਡੀ ਸਾਬੋ ਤੋਂ ਕੇਵਲ, ਝੋਰੜ, ਝੰਡਾ ਕਲਾਂ, ਸਰਸਾ ਅਤੇ ਮਾਧੋ ਸਿੰਘਾਣਾ ਤੋਂ ਹੁੰਦੇ ਹੋਏ ਰਾਜਸਥਾਨ ਵਿਚ ਪ੍ਰਵੇਸ਼ ਕੀਤੇ ਸਨ। ਭਾਵੇਂ ਕਿ ਗੁਰੂ ਜੀ ਲਸ਼ਕਰ ਨਾਲ ਚੱਲ ਰਹੇ ਸਨ ਅਤੇ ਇਸ ਯਾਤਰਾ ਦੌਰਾਨ ਉਹ ਧਰਮ ਪ੍ਰਚਾਰ ਵੀ ਕਰ ਰਹੇ ਸਨ ਪਰ ਇੰਨੇ ਸਫ਼ਰ ਲਈ ਰਾਜਸਥਾਨ ਵਿਚ ਪ੍ਰਵੇਸ਼ ਕਰਨ 'ਤੇ ੧੦-੧੨ ਦਿਨ ਤੋਂ ਵਧੇਰੇ ਸਮਾਂ ਨਹੀਂ ਲੱਗ ਸਕਦਾ। ਲੱਗਭਗ ਸਾਢੇ ਤਿੰਨ ਮਹੀਨੇ ਗੁਰੂ ਜੀ ਰਾਜਸਥਾਨ ਵਿਖੇ ਰਹੇ ਹਨ ਅਤੇ ਬਘੌਰ ਤੋਂ ਦਿੱਲੀ ਆਉਂਦੇ ਸਮੇਂ ਵੀ ਉਹ ਬਹੁਤਾ ਹਿੱਸਾ ਰਾਜਸਥਾਨ ਵਿੱਚੋਂ ਲੰਘੇ ਦੱਸੇ ਜਾਂਦੇ ਹਨ। ਗੁਰੂ ਜੀ ਦਾ ਇੰਨੇ ਲੰਮੇ ਸਮੇਂ ਲਈ ਰਾਜਸਥਾਨ ਵਿਚ ਰਹਿਣਾ, ਧਰਮ ਪ੍ਰਚਾਰ ਕਰਨਾ ਅਤੇ ਸਥਾਨਕ ਰਾਜਿਆਂ ਨਾਲ ਵਿਚਾਰਾਂ ਕਰਨੀਆਂ ਬਹੁਤ ਹੀ ਮਹੱਤਵਪੂਰਨ ਵਿਸ਼ੇ ਹਨ।

ਕੁਝ ਅਸਥਾਨਾਂ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਗੁਰਧਾਮ ਸਸ਼ੋਭਿਤ ਹਨ ਜਿਵੇਂ ਨੌਹਰ, ਸਹਾਵਾ, ਚੂਰੂ, ਨਰਾਇਣਾ, ਬਘੌਰ, ਭੀਲਵਾੜਾ, ਪੁਸ਼ਕਰ ਆਦਿ। ਇਨ੍ਹਾਂ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਘੌਰ ਤੋਂ ਦਿੱਲੀ ਵਿਖੇ ਕਿਸ ਮਾਰਗ ਤੋਂ ਆਏ ਸਨ, ਇਸ ਸੰਬੰਧੀ ਕੋਈ ਬਹੁਤੀ ਜਾਣਕਾਰੀ ਇਤਿਹਾਸ ਦੀਆਂ ਲਿਖਤਾਂ ਵਿਚ ਮੌਜੂਦ ਨਹੀਂ ਹੈ। ਗੁਰੂ ਸਾਹਿਬਾਨ ਦੇ ਰਾਜਪੂਤ ਰਾਜਿਆਂ ਨਾਲ ਕਿਹੋ ਜਿਹੇ ਸੰਬੰਧ ਸਨ ਇਸ ਸੰਬੰਧੀ ਵਿਸਤ੍ਰਿਤ ਵਿਚਾਰ ਹੋ ਸਕਦੀ ਹੈ। ਸੰਕੇਤ ਮਾਤਰ ਇੰਨਾ ਕਹਿਣਾ ਹੀ ਕਾਫੀ ਹੈ ਕਿ ਅੰਬੇਰ ਦੇ ਰਾਜਾ ਜੈ ਸਿੰਘ ਦੀ ਬੇਨਤੀ 'ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਗਏ ਸਨ। ਦਿੱਲੀ ਵਿਖੇ ਰਾਜੇ ਨੇ ਆਪਣੇ ਬੰਗਲੇ ਵਿਚ ਗੁਰੂ ਜੀ ਦਾ ਨਿਵਾਸ ਕਰਵਾਇਆ ਸੀ, ਇਸ ਅਸਥਾਨ 'ਤੇ ਗੁਰਦੁਆਰਾ ਬੰਗਲਾ ਸਾਹਿਬ ਸੁਸ਼ੋਭਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਦਰਬਾਰ ਵੱਲੋਂ ਅਸਾਮ ਦੀ ਮੁਹਿੰਮ 'ਤੇ ਭੇਜੇ ਗਏ ਅੰਬੇਰ ਦੇ ਰਾਜਾ ਰਾਮ ਸਿੰਘ ਦੀ ਸਹਾਇਤਾ ਕੀਤੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਵਿਖੇ ਨਿਵਾਸ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਕਰਨ ਉਪਰੰਤ ਸੰਥਯਾ ਕਰਵਾਈ ਸੀ। ਨਿਰੰਤਰ ਸੰਥਯਾ ਸਰਵਣ ਕਰਨ ਵਾਲੇ ੪੮ ਸਿੱਖਾਂ ਦਾ ਨਾਂ ਸਿੱਖ

ਇਤਿਹਾਸ ਵਿਚ ਦਰਜ ਹੈ। ਇਨ੍ਹਾਂ ਵਿਚ ਜੈਪੁਰ ਦੇ ਰਾਜਾ ਜੈ ਸਿੰਘ ਅਤੇ ਜੋਧਪੁਰ ਦੇ ਰਾਜਾ ਬਿਸ਼ਨ ਸਿੰਘ ਦਾ ਨਾਂ ਵੀ ਆਉਂਦਾ ਹੈ। ਇਸ ਸੰਦਰਭ ਵਿਚ ਰਾਜਪੂਤ ਰਾਜਿਆਂ ਦੀ ਗੁਰੂ-ਘਰ ਨਾਲ ਨੇੜਤਾ ਸਪਸ਼ਟ ਨਜ਼ਰ ਆਉਂਦੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਇਨ੍ਹਾਂ ਦੇ ਮਹਿਲ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਿੱਲੀ ਵਿਖੇ ਨਿਵਾਸ ਕਰਦੇ ਸਨ। ਦਿੱਲੀ ਵਿਖੇ ਉਨ੍ਹਾਂ ਨੂੰ ਜਦੋਂ ਕੋਈ ਸਮੱਸਿਆ ਨਜ਼ਰ ਆਉਂਦੀ ਤਾਂ ਉਹ ਦਿੱਲੀ ਤੋਂ ਬਾਹਰ ਮਥੁਰਾ ਜਾਂ ਬੁਰਹਾਨਪੁਰ ਵਿਖੇ ਚਲੇ ਜਾਇਆ ਕਰਦੀਆਂ ਸਨ। ਮਾਤਾਵਾਂ ਦਾ ਇਕ ਤੋਂ ਵਧੇਰੇ ਵਾਰ ਲੰਮਾ ਸਮਾਂ ਦਿੱਲੀ ਤੋਂ ਬਾਹਰ ਨਿਵਾਸ ਕਰਨ ਦਾ ਜ਼ਿਕਰ ਮਿਲਦਾ ਹੈ। ਇਕ ਵਾਰੀ ਮਾਤਾ ਸੁੰਦਰੀ ਜੀ ਨੇ ਦੋ ਸਾਲ ਤੋਂ ਵਧੇਰੇ ਸਮਾਂ ਮਥੁਰਾ ਵਿਖੇ ਨਿਵਾਸ ਕੀਤਾ ਸੀ ਉਸ ਸਮੇਂ ਜੈਪੁਰ ਦੇ ਰਾਜਾ ਜੈ ਸਿੰਘ ਨੇ ਮਾਤਾ ਜੀ ਦੇ ਨਿਵਾਸ ਦਾ ਪ੍ਰਬੰਧ ਕਰਨ ਦੇ ਨਾਲ-ਨਾਲ ਲੰਗਰ ਲਈ ਦੋ ਪਿੰਡਾਂ ਦੀ ਜ਼ਮੀਨ ਨਾਂ ਲਵਾਈ ਦੱਸੀ ਜਾਂਦੀ ਹੈ। ਇਸ ਸੰਬੰਧੀ ਹੋਰ ਵਧੇਰੇ ਖੋਜ ਕਰਨ ਦੀ ਲੋੜ ਹੈ।

ਗੁਰ-ਇਤਿਹਾਸ ਦੀਆਂ ਸ਼ਖ਼ਸੀਅਤਾਂ ਦੇ ਨਾਲ-ਨਾਲ ਟਾਂਕ ਜ਼ਿਲੇ ਦੇ ਧੂੰਆਂ ਕਲਾਂ ਵਿਖੇ ਜਨਮੇ ਭਗਤ ਧੰਨਾ ਜੀ ਅਤੇ ਝਾਲਾਵਾੜ ਜ਼ਿਲੇ ਦੇ ਗਗਰੌਨ ਵਿਖੇ ਜਨਮੇ ਭਗਤ ਪੀਪਾ ਜੀ ਵੀ ਰਾਜਸਥਾਨ ਨਾਲ ਸੰਬੰਧਿਤ ਸਨ। ਇਨ੍ਹਾਂ ਭਗਤਾਂ ਦੇ ਸਥਾਨਕ ਪ੍ਰਭਾਵ ਨਾਲ ਸੰਬੰਧਿਤ ਸ਼ਰਧਾ ਅਤੇ ਸਾਖੀਆਂ ਖੋਜ ਦੇ ਵਿਸ਼ੇ ਦਾ ਹਿੱਸਾ ਹਨ। ਧੂੰਆਂ ਕਲਾਂ ਵਿਖੇ ਉਸਾਰੇ ਗਏ ਗੁਰਧਾਮ ਦਾ ਆਲੇ-ਦੁਆਲੇ ਦੇ ਇਲਾਕੇ ਵਿਚ ਵਿਲੱਖਣ ਪ੍ਰਭਾਵ ਦੇਖਣ ਨੂੰ ਮਿਲਦਾ ਹੈ, ਲੋਕਾਂ ਦੇ ਮਨ ਵਿਚ ਗੁਰੂ ਸਾਹਿਬਾਨ ਪ੍ਰਤੀ ਸ਼ਰਧਾ ਪੈਦਾ ਹੋਈ ਹੈ, ਜਿਸ ਨਾਲ ਸਿੱਖਾਂ ਨੂੰ ਸਤਿਕਾਰ ਦੀ ਦ੍ਰਿਸ਼ਟੀ ਨਾਲ ਦੇਖਿਆ ਜਾਂਦਾ ਹੈ।

ਸਿੱਖਾਂ ਦੀ ਸੂਰਮਗਤੀ ਦੀਆਂ ਪੈੜਾਂ ਪਾਉਂਦੇ ਕੁਝ ਗੁਰਧਾਮ ਵੀ ਰਾਜਸਥਾਨ ਦੇ ਇਤਿਹਾਸ ਦਾ ਹਿੱਸਾ ਹਨ ਜਿਨ੍ਹਾਂ ਵਿਚ ਬੁੱਢਾ ਜੌਹੜ ਅਤੇ ਹਨੂਮਾਨਗੜ੍ਹ ਪ੍ਰਮੁੱਖ ਹਨ। ਅਠਾਰ੍ਹਵੀਂ ਸਦੀ ਵਿਚ ਸਿੱਖਾਂ ਦੀ ਇਕ ਪ੍ਰਮੁੱਖ ਸ਼ਰਨਗਾਹ ਬਣਿਆ ਬੁੱਢਾ ਜੌਹੜ ਇਕ ਅਜਿਹਾ ਅਸਥਾਨ ਹੈ ਜਿੱਥੋਂ ਬਾਹਰੀ ਹਮਲਾਵਰਾਂ ਦੀਆਂ ਗਤੀਵਿਧੀਆਂ 'ਤੇ ਨਜ਼ਰ ਰੱਖੀ ਜਾਂਦੀ ਰਹੀ ਹੈ। ਮੱਸਾ ਰੰਘੜ ਦਾ ਸਿਰ ਵੱਢ ਕੇ ਲਿਆਉਣ ਦਾ ਗੁਰਮਤਾ ਕਰਨਾ ਅਤੇ ਉਸ ਨੂੰ ਸਫ਼ਲਤਾ ਪੂਰਵਕ ਸਿਰੇ ਚੜ੍ਹਾਉਣਾ ਸਿੱਖ ਇਤਿਹਾਸ ਦੀ ਇਕ ਮਹੱਤਵਪੂਰਨ ਘਟਨਾ ਹੈ।

ਰਾਜਸਥਾਨ ਵਿਖੇ ਪੰਜਾਬ ਦਾ ਪਾਣੀ ਪਹੁੰਚਣ ਨਾਲ ਉੱਥੋਂ ਦੇ ਬਹੁਤ ਸਾਰੇ ਇਲਾਕੇ ਅਬਾਦ ਹੋਏ ਹਨ। ਜ਼ਮੀਨਾਂ ਖੇਤੀ ਯੋਗ ਬਣੀਆਂ ਹਨ। ਜਿਨ੍ਹਾਂ ਬੈਰਾਨੀ ਇਲਾਕਿਆਂ ਵੱਲ ਕੋਈ ਮੂੰਹ ਨਹੀਂ ਕਰਦਾ ਸੀ, ਉੱਥੇ ਹੁਣ ਹਰਿਆਵਲ ਨਜ਼ਰ ਆਉਣ ਲੱਗੀ ਹੈ। ਸਿੱਖਾਂ ਦੀ ਰਾਜਸਥਾਨ ਦੇ ਵਿਭਿੰਨ ਇਲਾਕਿਆਂ ਵਿਚ ਵੱਸੋਂ ਵਧਣ ਨਾਲ ਉੱਥੋਂ ਦੇ ਗੁਰਧਾਮਾਂ ਦੀ ਹਾਲਤ ਵੀ ਸੁਧਰਨ ਲੱਗੀ ਹੈ। ਬਹੁਤ ਸਾਰੇ ਪੁਰਾਤਨ ਗੁਰਧਾਮਾਂ ਦੀ ਜਗ੍ਹਾ ਨਵੀਆਂ

ਇਮਾਰਤਾਂ ਉਸਾਰੀਆਂ ਗਈਆਂ ਹਨ ਅਤੇ ਉੱਥੇ ਲੰਗਰ, ਰਿਹਾਇਸ਼ ਆਦਿ ਦਾ ਪ੍ਰਬੰਧ ਵੀ ਕੀਤਾ ਗਿਆ ਹੈ। ਪੰਜਾਬ ਨਾਲ ਸੰਬੰਧਿਤ ਬਹੁਤ ਸਾਰੇ ਕਾਰ ਸੇਵਾ ਵਾਲੇ ਡੇਰੇ ਇਸ ਦਿਸ਼ਾ ਵਿਚ ਮਹੱਤਵਪੂਰਨ ਕਾਰਜ ਕਰ ਰਹੇ ਹਨ। ਇਨ੍ਹਾਂ ਗੁਰਧਾਮਾਂ ਨਾਲ ਸੰਬੰਧਿਤ ਇਤਿਹਾਸ ਦੇ ਪੰਨੇ ਫਰੋਲਣੇ ਹਾਲੇ ਬਾਕੀ ਹਨ। ਸੁਣੀਆਂ-ਸੁਣਾਈਆਂ ਸਾਖੀਆਂ ਦੇ ਆਸਰੇ ਗੁਰਧਾਮਾਂ ਦੇ ਸੇਵਾਦਾਰ ਕੰਮ ਚਲਾ ਰਹੇ ਹਨ। ਯੋਜਨਾਬੱਧ ਤਰੀਕੇ ਨਾਲ ਖੋਜ ਹਾਲੇ ਦੂਰ ਦੀ ਗੱਲ ਜਾਪਦੀ ਹੈ ਪਰ ਇਸ ਨੂੰ ਅਸੰਭਵ ਨਹੀਂ ਕਿਹਾ ਜਾ ਸਕਦਾ।

ਨਵੀਂ ਪੀੜ੍ਹੀ ਦੇ ਮਨ ਵਿਚ ਇਤਿਹਾਸ ਦੀਆਂ ਘਟਨਾਵਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੀ ਕੋਈ ਰੁਚੀ ਨਹੀਂ ਜਾਪਦੀ। ਪਿੰਡਾਂ ਦੇ ਬਜ਼ੁਰਗਾਂ ਨੇ ਹਾਲੇ ਤਕ ਸੀਨਾ-ਬਸੀਨਾ ਚੱਲੀਆਂ ਆਉਂਦੀਆਂ ਸਾਖੀਆਂ ਅਤੇ ਘਟਨਾਵਾਂ ਨੂੰ ਯਾਦ ਰੱਖਿਆ ਹੋਇਆ ਹੈ। ਰਾਜਸਥਾਨ ਵਿਖੇ ਉਦਾਸੀਆਂ ਦੇ ਡੇਰਿਆਂ ਦੀ ਖੋਜ ਕੀਤੀ ਜਾਣੀ ਚਾਹੀਦੀ ਹੈ ਕਿਉਂਕਿ ਇਹ ਪੁਰਾਣੇ ਹੋਣ ਦੇ ਨਾਲ-ਨਾਲ ਗੁਰੂ-ਘਰ ਨਾਲ ਸੰਬੰਧਿਤ ਰਹੇ ਹਨ, ਇਹਨਾਂ ਕੋਲੋਂ ਕੋਈ ਨੁਕਤਾ ਮਿਲ ਸਕਦਾ ਹੈ। ਇਸ ਦੇ ਨਾਲ ਹੀ ਰਾਜਪੂਤ ਰਾਜਿਆਂ ਦੇ ਪਰਵਾਰਾਂ ਕੋਲ ਮੌਜੂਦ ਵਹੀਆਂ, ਆਰਕਾਇਵਜ਼ ਦੇ ਰਿਕਾਰਡ ਆਦਿ ਵੀ ਇਸ ਦਿਸ਼ਾ ਵਿਚ ਯੋਗਦਾਨ ਪਾ ਸਕਦੇ ਹਨ। ਰਾਜਸਥਾਨ ਵਿਖੇ ਸਿੱਖ ਵਿਰਾਸਤ ਦੀ ਭਾਲ ਅਤੇ ਸੰਭਾਲ ਕਰਨਾ ਔਖਾ, ਖਰਚੀਲਾ ਅਤੇ ਅਕੇਵਿਆਂ ਭਰਪੂਰ ਕਾਰਜ ਹੈ ਪਰ ਸੰਸਥਾਵਾਂ ਦੇ ਖੁਲ੍ਹਦਿਲ੍ਹੇ ਸਹਿਯੋਗ ਸਦਕਾ ਇਸ ਨੂੰ ਸਿਰੇ ਚਾੜ੍ਹਿਆ ਜਾ ਸਕਦਾ ਹੈ।

■

## ਝਬਾਲ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਹੀਰਾ ਸਿੰਘ ਮਨਿਹਾਲਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਬਾਬਾ ਦਵਿੰਦਰ ਸਿੰਘ ਸ਼ਹਾਬਪੁਰ (ਨਿਰਮਲ ਕੁਟੀਆ, ਡਿਆਲ) ਦੇ ਸਹਿਯੋਗ ਨਾਲ ੧੯ ਫਰਵਰੀ, ੨੦੧੭ ਨੂੰ ਗੁਰਦੁਆਰਾ ਸਿੰਘ ਸਭਾ, ਝਬਾਲ, ਜ਼ਿਲ੍ਹਾ ਤਰਨ ਤਾਰਨ ਵਿਖੇ ਮਹਾਨ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਤਹਿਤ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰ ਕੇ ੩੭ ਪ੍ਰਾਣੀਆਂ ਨੂੰ ਗੁਰੂ ਵਾਲੇ ਬਣਾਇਆ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ਇਸ ਮੌਕੇ ਸ. ਕਿੰਦਰਪਾਲ ਸਿੰਘ, ਭਾਈ ਅਵਤਾਰ ਸਿੰਘ ਗ੍ਰੰਥੀ, ਸ. ਕੇਵਲ ਸਿੰਘ ਚੱਕ ਮੁਗ਼ਲ, ਭਾਈ ਗੁਰਬਚਨ ਸਿੰਘ ਕਲਸੀਆਂ ਪ੍ਰਚਾਰਕ ਅਤੇ ਸੰਗਤਾਂ ਦਾ ਭਰਪੂਰ ਸਹਿਯੋਗ ਰਿਹਾ।

# ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਦਾ ਸ਼ਹੀਦੀ ਸਾਕਾ

*-ਸ. ਰਣਧੀਰ ਸਿੰਘ**

ਦਸਮੇਸ਼ ਪਿਤਾ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਪਵਿੱਤਰ ਚਰਨਾਂ ਦੀ ਛੋਹ ਨਾਲ ਨਿਵਾਜਿਆ, ਜਮਨਾ ਦੇ ਕਿਨਾਰੇ, ਸੁਸ਼ੋਭਿਤ ਪਵਿੱਤਰ ਇਤਿਹਾਸਿਕ ਅਸਥਾਨ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਨੂੰ ਮਹੰਤਾਂ ਪਾਸੋਂ ਅਜ਼ਾਦ ਕਰਾਉਣ ਲਈ ਅਤੇ ਦਰਬਾਰ ਸਾਹਿਬ ਜੀ ਦੀ ਪਵਿੱਤਰਤਾ ਨੂੰ ਮੁੱਖ ਰਖਦਿਆਂ ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਵੇਲਾਂ ਦੇ ਪਹਿਲੇ ਮੁਖੀ ਜਥੇਦਾਰ ਬਾਬਾ ਹਰਭਜਨ ਸਿੰਘ ਜੀ ਅਤੇ ਮੌਜੂਦਾ ਜਥੇਬੰਦੀ ਦੇ ਜਥੇਦਾਰ ਜਿੰਦਾ ਸ਼ਹੀਦ ਸਿੰਘ ਸਾਹਿਬ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਵਾਲਿਆਂ ਦੀ ਅਗਵਾਈ ਵਿਚ ਅਰੰਭ ਕੀਤੀ ਗਈ ੧੦੧ ਸ੍ਰੀ ਅਖੰਡ ਪਾਠਾਂ ਦੀ ਲੜ੍ਹੀ ਨੂੰ ਅਖੰਡ ਰੱਖਣ ਲਈ ੨੨ ਮਈ, ੧੯੬੪ ਈ. ਦਿਨ ਮੰਗਲਵਾਰ ਨੂੰ ਜਥੇਬੰਦੀ ਦੇ ਗਿਆਰ੍ਹਾਂ ਨਿਹੰਗ ਸਿੰਘ ਸ਼ਹੀਦੀਆਂ ਪ੍ਰਾਪਤ ਕਰ ਗਏ ਸਨ।

ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜ਼ਿਲ੍ਹਾ ਸਿਰਮੌਰ ਦੀ ਰਿਆਸਤ ਨਾਹਨ ਤੋਂ ੪੦ ਕਿਲੋਮੀਟਰ 'ਤੇ ਸੁਭਾਇਮਾਨ ਹੈ। ਇੱਥੋਂ ਦੇ ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ ਨੂੰ ਪ੍ਰਵਾਨ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੫੦੦ ਸਿੱਖ ਯੋਧਿਆਂ ਸਹਿਤ ਸਭ ਤੋਂ ਪਹਿਲਾਂ ਨਾਹਨ ਵਿਖੇ ੧੭ ਵੈਸਾਖ ੧੭੪੨ ਬਿ. ਮੁਤਾਬਿਕ ਗੁਰੂ ਦੀਆਂ ਸਾਖੀਆਂ ਅਨੁਸਾਰ ਆਪਣੇ ਪਾਵਨ ਮੁਬਾਰਕ ਚਰਨ ਪਾਏ। ਜਿੱਥੇ ਕਿ ਆਪ ਜੀ ਦੀ ਪਾਵਨ ਯਾਦ ਵਿਚ ਬਹੁਤ ਹੀ ਆਲੀਸ਼ਾਨ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

ਨਾਹਨ ਰਿਆਸਤ ਤੋਂ ਦਸਵੇਂ ਪਾਤਸ਼ਾਹ ਜਮਨਾ ਦੇ ਕਿਨਾਰੇ ਰਾਜਾ ਮੇਦਨੀ ਪ੍ਰਕਾਸ਼ ਨਾਲ ਪਹੁੰਚੇ। ਬਹੁਤ ਹੀ ਰਮਣੀਕ ਅਤੇ ਸ਼ਾਂਤਮਈ ਇਕਾਂਤ ਅਸਥਾਨ ਪਸੰਦ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਮਨਾ ਨਦੀ ਦੇ ਕਿਨਾਰੇ 'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਦੀ ਲਿਖਤ ਅਨੁਸਾਰ, ਮੱਘਰ ਦੀ ਸੰਗਰਾਂਦ ਅਤੇ ਸੰਮਤ ੧੭੪੨ ਬਿ. ਮੁਤਾਬਿਕ ੧੫ ਨਵੰਬਰ, ੧੬੮੫ ਈ. ਨੂੰ ਬਾਬਾ ਬੁੱਢਾ ਜੀ ਦੀ ਅੰਸ਼ ਵਿੱਚੋਂ ਭਾਈ ਗੁਰਬਖਸ਼ ਸਿੰਘ ਤੋਂ ਸ੍ਰੀ ਪਾਉਂਟਾ ਸਾਹਿਬ ਜੀ ਦੀ ਨੀਂਹ ਰਖਵਾਈ। ਅਰਦਾਸ ਸਤਿਗੁਰੂ ਜੀ ਦੇ ਦੀਵਾਨ, ਭਾਈ ਨੰਦ ਚੰਦ ਨੇ ਕੀਤੀ। ਇਤਿਹਾਸਿਕ ਪੱਖ ਅਨੁਸਾਰ, ਸਤਿਗੁਰੂ ਜੀ ਨੇ ਇਸ ਅਸਥਾਨ ਨੂੰ ਕੁਝ ਦਿਨਾਂ ਵਿਚ ਹੀ ਮੁਕੰਮਲ ਕਰਵਾ ਲਿਆ ਸੀ। ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਗੁਰੂ ਜੀ ਨਾਲ ਮਾਤਾ ਗੁਜਰੀ ਜੀ, ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ, ਭਾਈ ਨੰਦ ਲਾਲ, ਭਾਈ ਘਨੱਈਆ ਜੀ, ਬਾਬਾ

**ਮਿਸਲ ਸ਼ਹੀਦਾਂ ਤਰਨਾ ਦਲ, ਹਰੀਆਂ ਵੇਲਾਂ (ਯੂ.ਕੇ.); ਫ਼ੋਨ: ੦੭੪੧੭੪੪੩੩੦੦*

ਹਰਦਾਸ ਜੀ, ਭਾਈ ਜੈਤਾ ਜੀ, ਭਾਈ ਮਨੀ ਸਿੰਘ ਇਤਿਆਦਿ ਸਿੱਖ ਸੇਵਕ ਸਨ। ਸਿੱਖ ਵਿਦਵਾਨ, ਭਾਈ ਸੰਤੋਖ ਸਿੰਘ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਅਸਥਾਨ 'ਤੇ ਸੁਭਾਇਮਾਨ ਹੋਣ ਵਾਸਤੇ ਆਪਣੀ ਮੁਬਾਰਕ ਕਲਮ ਰਾਹੀਂ ਇਉਂ ਲਿਖਦੇ ਹਨ:

*ਪਾਂਵ ਟਿਕਯੋ ਸਤਿਗੁਰੂ ਕੇ ਅਨੰਦ ਪੁਰਿ ਤੇ ਆਇ।*
*ਨਾਮ ਧਰਯੋ ਤਿਸ ਪਾਂਵਟਾ ਸਭਿ ਦੇਸਨਿ ਪ੍ਰਗਟਾਇ।*

ਸ੍ਰੀ ਅਨੰਦਪੁਰ ਸਾਹਿਬ ਜੀ ਦੀ ਸੇਵਾ-ਸੰਭਾਲ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੋਤਰੇ ਅਤੇ ਬਾਬਾ ਸੂਰਜ ਮੱਲ ਦੇ ਪੁੱਤਰ, ਭਾਈ ਗੁਲਾਬ ਰਾਇ ਅਤੇ ਭਾਈ ਸ਼ਾਮ ਦਾਸ ਦੇ ਹਵਾਲੇ ਕਰ ਕੇ ਇਸ ਪਾਵਨ ਅਸਥਾਨ ਨੂੰ ਉਜਾਗਰ ਕੀਤਾ।

ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਦਾ ਪਵਿੱਤਰ ਇਤਿਹਾਸਿਕ ਅਸਥਾਨ ਆਪਣੇ ਅੰਦਰ ਗੌਰਵਮਈ, ਮਹਾਨ ਅਦੁੱਤੀ ਅਤੇ ਲਹੂ-ਭਿੱਜੀਆਂ ਘਟਨਾਵਾਂ ਸਮੋਈ ਬੈਠਾ ਹੈ। ਇਤਿਹਾਸਿਕ ਹਵਾਲਿਆਂ ਅਤੇ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਗਤੀ ਅਤੇ ਸ਼ਕਤੀ ਦੇ ਧਾਰਨੀ ਸੰਤ-ਸਿਪਾਹੀ ਤਥਾ ਇਕ ਸੁਤੰਤਰ ਤੇ ਸੰਪੂਰਨ ਮਨੁੱਖ ਭਾਵ ਖਾਲਸਾ ਪੰਥ ਦੀ ਸਿਰਜਣਾ ਕੀਤੀ। ਇਸ ਤੋਂ ਪਹਿਲਾਂ ਕਲਗੀਧਰ ਦਸਮੇਸ਼ ਗੁਰੂ ਜੀ ਨੇ ਸ੍ਰੀ ਪਾਉਂਟਾ ਸਾਹਿਬ ਦੇ ਪਾਵਨ ਅਸਥਾਨ ਨੂੰ ਭਾਗ ਲਾਏ। ਥੋੜੇ ਸਮੇਂ ਵਿਚ ਹੀ ਦਸਮੇਸ਼ ਪਿਤਾ ਜੀ ਨੇ ਜਮਨਾ ਦੇ ਕਿਨਾਰੇ ਬਹੁਤ ਸਾਰੇ ਇਤਿਹਾਸਿਕ ਸਾਹਿਤ ਦੀ ਰਚਨਾ ਕੀਤੀ, ੫੨ ਕਵੀਆਂ ਨੂੰ ਨਿਵਾਜਿਆ, ਕਵੀ ਚੰਦਨ ਅਤੇ ਰਾਜ ਕਵੀ ਮੰਗਲ ਨੂੰ ਅਤਿਘਣਾ ਮਾਣ ਬਖਸ਼ਿਆ। ਇਸ ਪਾਵਨ ਅਸਥਾਨ ਤੇ ਵੱਡੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਦਾ ਜਨਮ ਹੋਇਆ।

'ਸ਼ਹੀਦ ਬਿਲਾਸ' ਭਾਈ ਮਨੀ ਸਿੰਘ ਅਤੇ ਪੁਰਾਤਨ ਗ੍ਰੰਥ 'ਸ੍ਰੀ ਗੁਰ ਕਥਾ' ਅਨੁਸਾਰ ਭਾਈ ਕਲਿਆਣ ਦੇ ਬੇਟੇ ਭਾਈ ਸੁਖ ਭਾਨ ਦੇ ਪੜਪੋਤੇ ਭਾਈ ਜੱਸ ਦੇ ਪੋਤਰੇ ਅਤੇ ਭਾਈ ਸਦਾ ਨੰਦੇ ਪੁੱਤਰ ਭਾਈ ਜੰਤੇ ਦਾ ਵਿਆਹ ਭਾਈ ਖਜਾਨ ਸਿੰਘ ਰਿਆੜ ਪੱਟੀ ਪਰਗਣਾ ਦੇ ਵਾਸੀ ਦੀ ਸਪੁੱਤਰੀ ਰਾਜ ਕੌਰ ਨਾਲ ਇਸ ਪਾਵਨ ਅਸਥਾਨ 'ਤੇ ਸ੍ਰੀ ਪਾਉਂਟਾ ਸਾਹਿਬ ਜੀ ਵਿਖੇ ਦਸਮੇਸ਼ ਪਿਤਾ ਜੀ ਦੀ ਹਜ਼ੂਰੀ ਵਿਚ ਹੋਇਆ। ਇੱਥੇ ਹੀ ਸੁਸ਼ੋਭਿਤ ਹੋ ਕੇ ਸਤਿਗੁਰੂ ਜੀ ਨੇ ਇੱਥੋਂ ਗਿਆਰ੍ਹਾਂ ਕਿਲੋਮੀਟਰ ਦੂਰੀ ਤੇ ਭੰਗਾਣੀ ਸਾਹਿਬ ਜੀ ਦੇ ਇਤਿਹਾਸਿਕ ਅਸਥਾਨ ਤੇ ੧੮ ਸਤੰਬਰ, ੧੬੮੮ ਈ. ਨੂੰ ਬਾਈਧਾਰ ਪਹਾੜੀ ਰਾਜਿਆਂ ਅਤੇ ਮੁਗ਼ਲ ਸੈਨਾਂ ਨਾਲ ਪਹਿਲਾ ਯੁੱਧ ਕੀਤਾ। ਕਲਗੀਧਰ ਪਿਤਾ ਜੀ ਦੀ ਇਸ ਮਹਾਨ ਯੁੱਧ ਵਿਚ ਫਤਿਹ ਹੋਈ। ਰਾਜ ਕਵੀ ਸੈਨਾਪਤਿ ਆਪਣੀ ਪੁਸਤਕ 'ਸ੍ਰੀ ਗੁਰੂ ਸੋਭਾ' ਵਿਚ ਲਿਖਦਾ ਹੈ:

*ਜੀਤ ਸੰਗ੍ਰਾਮ ਆਨੰਦ ਮੰਗਲ ਭਯੋ ਆਨ ਗੋਬਿੰਦ ਗੁਣ ਸਬਨ ਗਾਏ।*
*ਧੰਨਿ ਹੋ ਧੰਨਿ ਪ੍ਰਭ ਨਾਮ ਤੁਮਰੋ ਲੀਓ ਦੁਸ਼ਟ ਕੋ ਜੀਤ ਡੰਕਾ ਬਜਾਏ।*

ਇਸੇ ਹੀ ਪਵਿੱਤਰ ਅਸਥਾਨ 'ਤੇ ਖੁਦਾ ਦੀ ਬੰਦਗੀ ਕਰਨ ਵਾਲੇ ਸਢੌਰਾ ਸ਼ਹਿਰ

ਦੇ ਪੀਰ ਬੁੱਧੂ ਸ਼ਾਹ (ਸਈਅਦ ਸ਼ਾਹ ਬਦਰ-ਉ-ਦੀਨ) ਵੱਲੋਂ ਭੰਗਾਣੀ ਜੰਗ ਵਿਚ ਜਿਸ ਨੇ ਆਪਣੇ ਪੁੱਤਰਾਂ, ਭਰਾ ਤੇ ਸੇਵਕਾਂ (ਮੁਰੀਦਾਂ) ਦੀ ਕੁਰਬਾਨੀ ਦਿੱਤੀ, ਦਸਵੇਂ ਗੁਰੂ ਜੀ ਨੇ ਪ੍ਰਸੰਨ ਹੋ ਕੇ ਕੰਘਾ ਕੇਸਾਂ ਸਹਿਤ ਸਿਰੋਪਾਉ ਦੀ ਬਖਸ਼ਿਸ਼ ਕਰ ਕੇ ਪੀਰ ਨੂੰ ਨਿਹਾਲ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪੰਥ ਨੂੰ ਰੋਮ-ਰੋਮ ਤੋਂ ਸਮਰਪਿਤ, ਗੁਰੂ ਪੰਥ ਦੀ ਸਤਿਕਾਰਤ ਸ਼ਖ਼ਸੀਅਤ ਜਥੇਦਾਰ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਦੇ ਦੱਸਣ ਮੁਤਾਬਿਤ ਭੰਗਾਣੀ ਸਾਹਿਬ ਜੀ ਨੂੰ ਵਾਪਸ ਜਾਣ ਲਗੇ ਤਾਂ ਉਸ ਸਮੇਂ ਇਸ ਪਾਵਨ ਅਸਥਾਨ ਦੀ ਸੇਵਾ ਕਰਨ ਲਈ ਸਾਥ ਆਏ ਭਾਈ ਬਿਸ਼ਨ ਸਿੰਘ ਨੂੰ ਇੱਥੇ ਰਹਿਣ ਦੀ ਆਗਿਆ ਕੀਤੀ। ਇਨ੍ਹਾਂ ਤੋਂ ਬਾਅਦ ਪਾਉਂਟਾ ਸਾਹਿਬ ਜੀ ਦੇ ਸ਼ਹੀਦੀ ਸਾਕੇ ਤਕ ੨੭੬ ਸਾਲ ਉਨ੍ਹਾਂ ਦੀ ਸੰਤਾਨ ਹੀ ਸੇਵਾ ਨਿਭਾਉਂਦੀ ਰਹੀ।

ਦੇਸ਼ ਦੇ ਬਟਵਾਰੇ ਤੋਂ ਬਾਅਦ ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਵੇਲਾਂ ਦੇ ਮੁਖੀ, ਸਿੰਘ ਸਾਹਿਬ ਜਥੇਦਾਰ ਬਾਬਾ ਹਰਭਜਨ ਸਿੰਘ ਜੀ ਅਤੇ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਵਾਲੇ ੧੯੫੧ ਈ. ਤੋਂ ਕਈ ਵਾਰ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਦੇ ਨਿਹੰਗ ਸਿੰਘਾਂ ਦੇ ਦਲ ਸਮੇਤ ਦਰਸ਼ਨਾਂ ਵਾਸਤੇ ਆਏ। ਇਸ ਸਮੇਂ ਅੰਦਰ ਇਸ ਪਾਵਨ ਪਵਿੱਤਰ ਅਸਥਾਨ ਦਾ ਪ੍ਰਬੰਧ ਇਕ ਪੁਰਖੀ ਅਤੇ ਮਹੰਤੀ ਪ੍ਰਬੰਧ ਚਲਾ ਰਿਹਾ ਸੀ। ਉਸ ਸਮੇਂ ਇੱਥੋਂ ਦਾ ਮਹੰਤ ਗੁਰਦਿਆਲ ਸਿੰਘ ਸੀ ਜੋਕਿ ਗੁਰੂ-ਘਰ ਦੀ ਕਾਇਮ ਕੀਤੀ ਮਰਯਾਦਾ ਦੀ ਕਦਮ ਕਦਮ 'ਤੇ ਉਲੰਘਣਾ ਕਰ ਰਿਹਾ ਸੀ। ਜਿਸ ਨੂੰ ਆਸ-ਪਾਸ ਦੇ ਪਿੰਡ ਭੁੰਗਰਨੀ ਅਤੇ ਪਾਕਿਸਤਾਨ ਤੋਂ ਆ ਕੇ ਦੇਸ਼ ਦੀ ਵੰਡ ਸਮੇਂ ਦੇ ਵਸੇ ਸ਼ਰਧਾਵਾਨ ਸਿੱਖ, ਮਹੰਤ ਤੋਂ ਬਹੁਤ ਦੁਖੀ ਸਨ। ਜਥੇਦਾਰ ਬਾਬਾ ਚੇਤ ਸਿੰਘ ਛਿਆਨਵੇਂ ਕਰੋੜੀ ਮੁਖੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਨਾਲ ਗੁਰਮਤਾ ਕਰ ਕੇ ਜਥੇਦਾਰ ਹਰਭਜਨ ਸਿੰਘ ਜੀ, ਹੋਲਾ ਮੁਹੱਲਾ ਸ੍ਰੀ ਅਨੰਦਪੁਰ ਸਾਹਿਬ ਅਤੇ ਪਵਿੱਤਰ ਇਤਿਹਾਸਿਕ ਅਸਥਾਨ ਗੁਰਦੁਆਰਾ ਅਜੀਤਗੜ੍ਹ ਸਾਹਿਬ ਵਿਖੇ ਮਨਾ ਕੇ ਦਲ ਸਮੇਤ ੧੦ ਮਾਰਚ, ੧੯੬੪ ਈ. ਨੂੰ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਵਿਖੇ ਪਹੁੰਚ ਗਏ। ਨਿਹੰਗ ਸਿੰਘਾਂ ਦੇ ਦਲ ਦੀ ਆਮਦ ਬਾਰੇ ਮਹੰਤ ਨੂੰ ਪਹਿਲਾਂ ਹੀ ਸਾਰੀ ਜਾਣਕਾਰੀ ਮਿਲ ਚੁੱਕੀ ਸੀ। ਜਿਸ ਕਰਕੇ ਮਹੰਤ ਨੇ ਸਰਕਾਰੇ-ਦਰਬਾਰੇ ਸਭ ਨਾਲ ਪਹੁੰਚ ਕਰ ਕੇ ਸਾਰਾ ਪ੍ਰਬੰਧ ਕਰ ਲਿਆ ਸੀ। ਸਿੰਘ ਸਾਹਿਬ ਬਾਬਾ ਹਰਭਜਨ ਸਿੰਘ ਜੀ ਨੇ ਮੌਜੂਦਾ ਜਥੇਦਾਰ ਬਾਬਾ ਨਿਹਾਲ ਸਿੰਘ ਨਾਲ ਗੁਰਮਤਾ ਕਰ ਕੇ ਦਰਬਾਰ ਸਾਹਿਬ ਜੀ ਦੀ ਪਵਿੱਤਰਤਾ ਨੂੰ ਮੁੱਖ ਰੱਖਦਿਆਂ ੨੪ ਚੇਤਰ, ੨੦੨੧ ਬਿਕ੍ਰਮੀ ਤਥਾ ੫ ਅਪ੍ਰੈਲ, ੧੯੬੪ ਈ. ਨੂੰ ਇਲਾਕਾ ਨਿਵਾਸੀ ਸੰਗਤਾਂ ਦੇ ਸਹਿਯੋਗ ਨਾਲ ਲੜੀਵਾਰ ੧੦੧ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰਵਾ ਦਿੱਤੇ, ਜਿਸ ਦਿਨ ਸ਼ਹੀਦੀ ਸਾਕਾ ਦਾ ਭਾਣਾ ਵਰਤਿਆ, ਉਸ ਦਿਨ ੨੨ ਮਈ, ੧੯੬੪ ਈ. ਦਿਨ ਸੀ, ਉਸ ਦਿਨ

੨੨ ਸ੍ਰੀ ਅਖੰਡ ਪਾਠਾਂ ਦਾ ਭੋਗ ਪੈ ਚੁੱਕਾ ਸੀ, ੨੩ਵਾਂ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਸੀ। ਦਰਬਾਰ ਵਿਚ ੧੫ ਕੁ ਨਿਹੰਗ ਸਿੰਘ ਹਾਜ਼ਰ ਸਨ। ਪੁਲਿਸ ਤਾਕੀਆਂ ਦਰਵਾਜ਼ੇ ਭੰਨ ਤੋੜ ਕੇ ਅੰਦਰ ਦਾਖ਼ਲ ਹੋ ਗਈ। ਡੀ. ਸੀ. ਮਿਸਟਰ ਆਰ. ਕੇ. ਚੰਡੇਲ ਨੇ ਪੁਲਿਸ ਨੂੰ ਨਿਹੰਗ ਸਿੰਘਾਂ ਤੇ ਗੋਲੀ ਚਲਾਉਣ ਦਾ ਹੁਕਮ ਕਰ ਦਿੱਤਾ ਜਿਸ ਕਰਕੇ ਮੌਕੇ 'ਤੇ ਹੀ ਗਿਆਰ੍ਹਾਂ ਨਿਹੰਗ ਸਿੰਘ ਸ਼ਹੀਦੀਆਂ ਪਾ ਗਏ ਅਤੇ ਜਥੇਦਾਰ ਬਾਬਾ ਨਿਹਾਲ ਸਿੰਘ ਤਿੰਨ ਸਿੰਘਾਂ ਸਹਿਤ ਸਖਤ ਫੱਟੜ ਹੋ ਗਏ। ਮਹਾਰਾਜ ਜੀ ਦੇ ਪਵਿੱਤਰ ਸਰੂਪ 'ਤੇ ਵੀ ਗੋਲੀਆਂ ਲੱਗੀਆਂ। ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲੇ ਉਸ ਸਮੇਂ ਚਵਰ ਦੀ ਸੇਵਾ ਨਿਭਾ ਰਹੇ ਸਨ। ਇਨ੍ਹਾਂ ਦੇ ਵੀ ਤਿੰਨ ਗੋਲੀਆਂ ਲੱਗੀਆਂ ਸਨ। ਦਰਬਾਰ ਅੰਦਰ ਖ਼ੂਨ ਹੀ ਖ਼ੂਨ ਵਗ ਰਿਹਾ ਸੀ। ਗੁਰੂ ਮਹਾਰਾਜ ਜੀ ਦਾ ਪਵਿੱਤਰ ਸਰੂਪ, ਵਿਛਾਈਆਂ ਰੁਮਾਲੇ ਦਰੀਆਂ ਆਦਿ ਖ਼ੂਨ ਨਾਲ ਲੱਥ-ਪੱਥ ਸਨ। ਦੋ ਸਿੰਘਾਂ ਵੱਲੋਂ ਜਮਨਾ ਪਾਰ ਕਰ ਕੇ ਡੇਹਰਾਦੂਨ ਅਤੇ ਦਿੱਲੀ ਪਹੁੰਚ ਕੇ ਸਾਰੇ ਖ਼ਬਰ ਦਿੱਤੀ ਗਈ। ਇਸ ਖ਼ੂਨੀ ਸਾਕੇ ਦੀ ਖ਼ਬਰ ਪੰਜਾਬ ਦੇ ਕੋਨੇ ਕੋਨੇ 'ਚ ਜੰਗਲ ਦੀ ਅੱਗ ਵਾਂਗ ਫੈਲ ਗਈ। ਸਾਰੇ ਜਗਤ ਵਿਚ ਰੋਸ ਦੀ ਲਹਿਰ ਦੌੜ ਗਈ। ਇਸ ਤਰ੍ਹਾਂ ਇਹ ਮਹਾਨ ਸ਼ਹੀਦ ਸ਼ਹਾਦਤ ਦੇ ਕੇ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਨੂੰ ਮਹੰਤ ਦੀ ਅਪਵਿੱਤਰ ਜਕੜ ਵਿੱਚੋਂ ਅਜ਼ਾਦ ਕਰਵਾ ਕੇ, ਗੌਰਵਮਈ ਇਤਿਹਾਸ ਦੀ ਸਿਰਜਣਾ ਕਰ ਗਏ। ਇਹ ਸਾਡੇ ਸਾਰਿਆਂ ਲਈ ਪ੍ਰੇਰਨਾ ਸਰੋਤ ਮਾਣ-ਮੱਤਾ ਇਤਿਹਾਸ ਹੈ। ਅੱਜ ਲੋੜ ਹੈ ਉਨ੍ਹਾਂ ਮਹਾਨ ਸ਼ਹੀਦ ਯੋਧਿਆਂ ਤੋਂ ਸੇਧ ਲੈ ਕੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਗੁਰੂ ਵਾਲੇ ਬਣਨ ਦੀ। ਇਨ੍ਹਾਂ ਮਹਾਨ ਸ਼ਹੀਦਾਂ ਦੀ ਪਾਵਨ ਮਿੱਠੀ ਸਲਾਨਾ ਯਾਦ ਨੂੰ ਸਮਰਪਿਤ ੨੦ ਮਈ ਨੂੰ ਇਤਿਹਾਸਿਕ ਅਸਥਾਨ ਗੁਰਦੁਆਰਾ ਸ੍ਰੀ ਗੁਪਤਸਰ ਸਾਹਿਬ ਭੁੰਗਰਨੀ (ਹਿਮਾਚਲ ਪ੍ਰਦੇਸ਼) ਅਤੇ ੨੨ ਮਈ ਨੂੰ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਵਿਖੇ ਪੰਥਕ ਜਥੇਬੰਦੀ ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਵੇਲਾਂ ਦੇ ਮੁਖੀ ਅਤੇ ਬਾਬਾ ਨਿਹਾਲ ਸਿੰਘ ਜੀ ਦੀ ਅਗਵਾਈ ਵਿਚ ਹਰ ਸਾਲ ਸ੍ਰੀ ਪਾਉਂਟਾ ਸਾਹਿਬ ਜੀ ਦੀ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸੰਗਤਾਂ ਦੇ ਸਹਿਯੋਗ ਨਾਲ ਬੜੀ ਸ਼ਰਧਾ ਅਤੇ ਸਤਿਕਾਰ ਸਹਿਤ ਮਨਾਈ ਜਾਂਦੀ ਹੈ।



# ਸਿੱਖੀ ਸਿਦਕ ਨਿਭਾਉਂਦਿਆਂ ਸ਼ਹੀਦ ਹੋਣ ਵਾਲੇ ਸਿੰਘ ਸੂਰਮੇ

*-ਜਨਾਬ ਸ਼ਫੀ ਮੁਹੰਮਦ ਮੂੰਗੋ**

੧੭੧੬ ਈ. ਨੂੰ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੱਖ ਕੌਮ ਨੂੰ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਸਮੇਂ ਦੀ ਮੁਗ਼ਲ ਹਕੂਮਤ ਨੇ ਸਿੱਖਾਂ ਨੂੰ ਕਸ਼ਟ ਦੇਣ ਤੇ ਉਨ੍ਹਾਂ ਦਾ ਮੂਲੋਂ ਹੀ ਖਾਤਮਾ ਕਰਨ ਵਿਚ ਕੋਈ ਕਸਰ ਬਾਕੀ ਨਾ ਛੱਡੀ ਪਰੰਤੂ ਪੰਜਾਬ ਦੇ ਬਹਾਦਰ ਸਿੱਖਾਂ ਨੇ ਆਪਣੀ ਜ਼ੁਰਅਤ ਤੇ ਦ੍ਰਿੜ੍ਹਤਾ ਨਾਲ ਮੁਗ਼ਲਾਂ ਦਾ ਡਟ ਕੇ ਟਾਕਰਾ ਕੀਤਾ। ੧੭੧੬ ਤੋਂ ੧੭੬੬ ਈ. ਤਕ ਅੱਧੀ ੧੮ਵੀਂ ਸਦੀ ਦੌਰਾਨ ਸਿੱਖਾਂ ਨੇ ਆਪਣੀ ਸੁਤੰਤਰ ਹੋਂਦ ਕਾਇਮ ਰੱਖਦਿਆਂ ਮੁਗ਼ਲਾਂ ਦੇ ਤਸੀਹੇ ਅਤੇ ਕਰੜੇ ਅੱਤਿਆਚਾਰ ਖਿੜੇ ਮੱਥੇ ਝੱਲ ਕੇ ਸ਼ਹੀਦੀਆਂ ਦਿੱਤੀਆਂ। ਸਿੱਖਾਂ ਨੇ ਆਪਣੇ ਨਿਸ਼ਾਨੇ ਉੱਤੇ ਦ੍ਰਿੜ੍ਹਤਾ ਅਤੇ ਸਿਦਕ ਨਾਲ ਪਹਿਰਾ ਦਿੱਤਾ। ਜਿੰਨੀਆਂ ਵੱਡੀਆਂ ਮੁਸੀਬਤਾਂ ਅਤੇ ਮੁਸ਼ਕਲਾਂ ਸਿੱਖਾਂ ਨੂੰ ਆਈਆਂ ਉਤਨੀ ਹੀ ਵੱਡੀ ਦਲੇਰੀ, ਜੋਸ਼ ਤੇ ਹਿੰਮਤ ਨਾਲ ਉਨ੍ਹਾਂ ਨੇ ਉਨ੍ਹਾਂ ਮੁਸੀਬਤਾਂ ਦਾ ਸਾਹਮਣਾ ਕੀਤਾ।

ਮੁਗ਼ਲ ਸਮਰਾਟ ਫਰੁਖਸੀਅਰ ਨੇ ੧੭੧੬ ਈ. ਵਿਚ ਇਕ ਫੁਰਮਾਨ ਜਾਰੀ ਕਰ ਦਿੱਤਾ ਕਿ ਸਿੱਖਾਂ ਨੂੰ ਲੱਭ ਲੱਭ ਕੇ ਮੌਤ ਦੇ ਘਾਟ ਉਤਾਰ ਦਿੱਤਾ ਜਾਵੇ। ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਸਿੰਘਾਂ ਨੇ ਜੰਗਲਾਂ, ਪਹਾੜਾਂ, ਰਾਜਸਥਾਨ ਦੇ ਮਾਰੂਥਲਾਂ ਆਦਿ ਟਿਕਾਣਿਆਂ ਉੱਤੇ ਜਾ ਕੇ ਮੁਗ਼ਲਾਂ ਦਾ ਸਾਹਮਣਾ ਕਰਨ ਦੀਆਂ ਵਿਉਂਤਬੰਦੀਆਂ ਬਣਾਈਆਂ। ਇਹ ਹਾਲਾਤ ਬਹੁਤਾ ਸਮਾਂ ਨਾ ਰਹੇ ਕਿਉਂਕਿ ੧੭੧੯ ਈ. ਵਿਚ ਫਰੁਖਸੀਅਰ ਦੀ ਮੌਤ ਹੋ ਗਈ। ਅਬਦੁੱਸ ਸਮੱਦ ਲਾਹੌਰ ਦਾ ਗਵਰਨਰ ਬਣ ਗਿਆ ਜਿਹੜਾ ਕਿ ਬਹੁਤ ਬੁੱਢਾ ਸੀ, ਜਿਸ ਕਾਰਨ ਉਹ ਸਿੱਖਾਂ ਵੱਲ ਬਹੁਤ ਧਿਆਨ ਨਾ ਦੇ ਸਕਿਆ। ਇਹ ਉਹੀ ਅਬਦੁੱਸ ਸਮੱਦ ਸੀ ਜਿਸਨੇ ਆਪਣੇ ਪੁੱਤਰ ਜ਼ਕਰੀਆ ਖਾਨ ਦੀ ਸਹਾਇਤਾ ਨਾਲ ਸ਼ੇਰ ਮਰਦ ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰਦਾਸ ਨੰਗਲ ਤੋਂ ੧੭ ਦਸੰਬਰ, ੧੭੧੫ ਈ. ਨੂੰ ਹੋਰ ੭੪੦ ਸਿੰਘਾਂ ਸਮੇਤ ਗ੍ਰਿਫ਼ਤਾਰ ਕਰ ਕੇ ਦਿੱਲੀ ਭਿਜਵਾਇਆ ਸੀ।

ਜ਼ਕਰੀਆ ਖਾਨ ਨੇ ਇਸੇ ਘਟਨਾ ਦਾ ਲਾਹਾ ਲੈ ਕੇ ਆਪਣੇ ਪਿਤਾ ਦੀ ਥਾਂ ੧੭੨੬ ਈ. ਵਿਚ ਲਾਹੌਰ ਦੀ ਗਵਰਨਰੀ ਪ੍ਰਾਪਤ ਕਰ ਲਈ ਜਿਹੜਾ ੧੭੪੫ ਈ. ਤਕ ਲਾਹੌਰ ਦਾ ਗਵਰਨਰ (ਸੂਬੇਦਾਰ) ਬਣਿਆ ਰਿਹਾ। ਜ਼ਕਰੀਆ ਖਾਨ ਦੇ ਕਾਰਜ ਕਾਲ ਦੌਰਾਨ ਸਿੱਖਾਂ ਉੱਤੇ ਦਰਦਨਾਕ ਅੱਤਿਆਚਾਰ ਹੁੰਦੇ ਰਹੇ ਜਿਸ ਕਰਕੇ ਜ਼ਕਰੀਆ

*ਮੁਹੱਲਾ ਕਰਤਾਰਪੁਰਾ (ਕਹੂਟਾ) ਨਾਭਾ-੧੪੭੨੦੧ ਜ਼ਿਲ੍ਹਾ ਪਟਿਆਲਾ, ਮੋ: +੯੧੯੮੭੮੧-੦੩੨੮੬

ਖਾਨ ਇਤਿਹਾਸ ਵਿਚ ਖਾਨ ਬਹਾਦਰ ਕਰਕੇ ਪ੍ਰਸਿੱਧ ਹੋਇਆ ਉਸ ਨੇ ਸਿੱਖਾਂ ਨੂੰ ਪਹਾੜਾਂ, ਜੰਗਲਾਂ ਵਿੱਚੋਂ ਗ੍ਰਿਫ਼ਤਾਰ ਕਰਨ ਲਈ ਵਿਸ਼ੇਸ ਜਥੇਬੰਦੀਆਂ ਕਾਇਮ ਕੀਤੀਆਂ ਜਿਹੜੀਆਂ ਸਿੱਖਾਂ ਨੂੰ ਲੱਭ ਕੇ ਲਾਹੌਰ ਦਿੱਲੀ ਦਰਵਾਜ਼ੇ ਦੇ ਬਾਹਰ ਨਖਾਸ ਨਾਂ ਦੇ ਸਥਾਨ 'ਤੇ ਲਿਜਾ ਕੇ ਬੜੀ ਬੇਰਹਿਮੀ ਨਾਲ ਸ਼ਹੀਦ ਕਰ ਦਿੰਦੀਆਂ। ਅੱਜ ਕੱਲ ਇਹ ਥਾਂ 'ਸ਼ਹੀਦ ਗੰਜ' ਦੇ ਨਾਂ ਨਾਲ ਪ੍ਰਸਿੱਧ ਹੈ।

ਇਸ ਸੰਕਟ ਦੇ ਸਮੇਂ ਲਾਹੌਰ ਜ਼ਿਲ੍ਹੇ ਦੇ ਪਿੰਡ ਵਾਂ ਦਾ ਇੱਕ ਸਿੱਖ ਭਾਈ ਤਾਰਾ ਸਿੰਘ ਜੰਗਲਾਂ, ਪਹਾੜਾਂ ਵਿਚ ਰਹਿੰਦੇ ਸਿੱਖਾਂ ਲਈ ਅੰਨ, ਪਾਣੀ ਪਹੁੰਚਾਉਂਦਾ ਹੁੰਦਾ ਸੀ। ਉਸ ਦਾ ਵਾੜਾ ਸਿੱਖਾਂ ਦੀ ਪਨਾਹਗਾਹ ਸੀ। ਜ਼ਕਰੀਆ ਖਾਨ ਨੇ ਪੱਟੀ ਦੇ ਫੌਜ਼ਦਾਰ ਨੂੰ ੫੦ ਘੋੜਸਵਾਰ ਤੇ ਕੁਝ ਪਿਆਦੇ ਦੇ ਕੇ ਭਾਈ ਤਾਰਾ ਸਿੰਘ ਵਾਂ ਨੂੰ ਗ੍ਰਿਫਤਾਰ ਕਰਨ ਦੀ ਭੇਜਿਆ। ਜਦ ਘੋੜਸਵਾਰਾਂ ਨੇ ਭਾਈ ਤਾਰਾ ਸਿੰਘ ਦੀ ਪਨਾਹਗਾਹ ਉੱਤੇ ਹਮਲਾ ਕੀਤਾ ਤਾਂ ਅੱਗੋਂ ਇਕ ਸਿੱਖ ਬਘੇਲ ਸਿੰਘ ਨੇ ਹੀ ਇਨ੍ਹਾਂ ੫੦ ਘੋੜ-ਸਵਾਰਾਂ ਅਤੇ ਪਿਆਦਿਆਂ ਦਾ ਅਰਦਾਸਾ ਸੋਧ ਦਿੱਤਾ।

ਜ਼ਕਰੀਆ ਖਾਨ ਨੇ ਫੇਰ ਦੁਬਾਰਾ ਇੱਕ ਚੋਟੀ ਦੇ ਜਰਨੈਲ ਮੋਮਨ ਖਾਂ ਨੂੰ ੨੨੦੦ ਘੋੜਸਵਾਰ, ੫ ਹਾਥੀ, ੪੦ ਜੰਬੂਰੇ ਤੇ ੪ ਰਹਿਕਲੇ ਦੇ ਕੇ ਭਾਈ ਤਾਰਾ ਸਿੰਘ ਦੀ ਗ੍ਰਿਫਤਾਰੀ ਲਈ ਭੇਜਿਆ। ਵਾੜੇ ਵਿਚ ਕੇਵਲ ਗਿਣਤੀ ਦੇ ੨੨ ਸਿੰਘਾਂ ਨੇ ਇਸ ਭਾਰੀ ਲਾਮ-ਲਸ਼ਕਰ ਦਾ ਡਟ ਕੇ ਟਾਕਰਾ ਕੀਤਾ। ਬੁਲਾਕਾ ਸਿੰਘ ਨਾਂ ਦੇ ਇੱਕ ਸਿੱਖ ਨੇ ਮੁਗ਼ਲ ਫੌਜ਼ਾਂ ਉੱਤੇ ਪਹਿਲਾਂ ਤੀਰਾਂ ਦੀ ਵਰਖਾ ਕੀਤੀ ਤੇ ਫਿਰ ਤੇਗ ਨਾਲ ਸੈਂਕੜੇ ਮੁਗ਼ਲਾਂ ਨੂੰ ਮਾਰ ਕੇ ਸ਼ਹੀਦ ਹੋ ਗਿਆ। ਮੁਗ਼ਲ ਫੌਜ ਦਾ ਇਕ ਹੋਰ ਫੌਜ਼ਦਾਰ ਤੱਕੀ ਖਾਂ ਜਦ ਭਾਈ ਤਾਰਾ ਸਿੰਘ ਦੇ ਸਾਹਮਣੇ ਆਇਆ ਤਾਂ ਯੋਧੇ ਨੇ ਉਹਦੇ ਮੂੰਹ ਵਿਚ ਨੇਜ਼ੇ ਦਾ ਐਸਾ ਨਿਸ਼ਾਨਾ ਮਾਰਿਆ ਕਿ ਮੂੰਹ ਖੂਨੋਂ ਖੂਨ ਹੋ ਗਿਆ, ਤਾਂ ਜਰਨੈਲ ਮੋਮਨ ਖਾਨ ਨੇ ਤੱਕੀ ਖਾਂ ਨੂੰ ਪੁੱਛਿਆ ਕਿ, ''ਕਿਉਂ! ਤੱਕੀ ਖਾਂ ਪਾਨ ਖਾ ਰਿਹੈਂ?'' ਅੱਗੋਂ ਤੱਕੀ ਖਾਂ ਨੇ ਜਵਾਬ ਦਿੱਤਾ, ''ਹਾਂ ਖਾਨ ਸਾਹਿਬ, ਭਾਈ ਤਾਰਾ ਸਿੰਘ ਪਾਨ ਵੰਡ ਰਿਹਾ ਹੈ ਤੂੰ ਵੀ ਜਾ ਕੇ ਲੈ ਆ।'' ਜਦ ਮੋਮਨ ਖਾਂ ਨੇ ਸਿੱਖਾਂ ਦੀ ਐਨੀ ਦਲੇਰੀ ਦੇਖੀ ਤਾਂ ਉਸ ਨੇ ਇੱਕ ਹਾਥੀ ਅੱਗੇ ਭੇਜਿਆ, ਅੱਗੋਂ ਸਿੰਘ ਸੂਰਮਾ ਭਾਈ ਭੀਮ ਸਿੰਘ ਨੇ ਸਮੇਤ ਮੁਹਾਵਤ ਹਾਥੀ ਨੂੰ ਮਾਰ ਦਿੱਤਾ। ਇਸ ਵਾੜੇ ਵਿਚ ੨੨ ਸਿੰਘ ਓਦੋਂ ਤਕ ਲੜਦੇ ਰਹੇ ਜਿਨ੍ਹਾਂ ਚਿਰ ਸਾਰੇ ਸ਼ਹੀਦ ਨਾ ਹੋ ਗਏ। ਇਸੇ ਦੌਰਾਨ ੧੭੨੭ ਈ. ਨੂੰ ਭਾਈ ਤਾਰਾ ਸਿੰਘ ਵਾਂ ਵੀ ਸ਼ਹੀਦ ਹੋ ਗਏ।

ਸਿੱਖਾਂ ਦੇ ਇਸ ਦਲੇਰਾਨਾ ਕਾਰਨਾਮੇ ਕਾਰਨ ਜੰਗਲਾਂ, ਪਹਾੜਾਂ ਵਿਚ ਛੁਪ ਕੇ ਰਹਿੰਦੇ ਸਿੱਖਾਂ ਨੂੰ ਭਾਰੀ ਉਤਸ਼ਾਹ ਮਿਲਿਆ। ੭ ਸਾਲਾਂ ਦੀ ਲੰਮੀ ਲੜਾਈ ਤੋਂ ਬਾਅਦ ਜ਼ਕਰੀਆ ਖਾਨ ਨੇ ਸਿੱਖਾਂ ਨੂੰ ਸ਼ਾਂਤ ਕਰਨ ਲਈ ਇੱਕ ਸਿੱਖ ਸੁਬੇਗ ਸਿੰਘ ਰਾਹੀਂ ਸਿੱਖਾਂ ਦੇ ਮੁਖੀ ਸਰਦਾਰ ਕਪੂਰ ਸਿੰਘ ਫੈਜ਼ਲਪੁਰੀਏ ਨੂੰ ੧੭੩੩ ਈ. ਵਿਚ

ਇੱਕ ਲੱਖ ਰੁਪਏ ਦੀ ਜਾਗੀਰ ’ਤੇ ਨਵਾਬੀ ਦੀ ਪਦਵੀ ਦੇ ਦਿੱਤੀ। ਸਿੰਘਾਂ ਤੋਂ ਪਾਬੰਦੀਆਂ ਹਟਾ ਲਈਆਂ। ਸਿੱਖਾਂ ਨੇ ਇਸ ਨਵਾਬੀ ਨੂੰ ਵੀ ਆਪਣੀ ਜਥੇਬੰਦਕ ਸ਼ਕਤੀ ਨੂੰ ਮਜ਼ਬੂਤ ਕਰਨ ਲਈ ਹੀ ਵਰਤਿਆ। ਸਰਦਾਰ ਕਪੂਰ ਸਿੰਘ ਦੀ ਜਥੇਦਾਰੀ ਹੇਠ ਬੁੱਢਾ ਦਲ, ਤਰੁਣਾ ਦਲ ਆਦਿ ਸਾਰੇ ਦਲ ਇੱਕਠੇ ਹੋ ਗਏ ਅਤੇ ‘ਦਲ ਖਾਲਸਾ’ ਨਾਂ ਦੀ ਇਕ ਵਿਸ਼ਾਲ ਸਿੱਖ ਜਥੇਬੰਦੀ ਹੋਂਦ ਵਿਚ ਆ ਗਈ, ਜਿਸ ਦੇ ਮੈਂਬਰਾਂ ਦੀ ਗਿਣਤੀ ੧੦,੦੦੦ ਤੋਂ ਵੀ ਵਧੇਰੇ ਸੀ। ਸਰਦਾਰ ਕਪੂਰ ਸਿੰਘ ਦੇ ਬੁੱਢਾ ਹੋ ਜਾਣ ’ਤੇ ਇਸ ਦੀ ਕਮਾਨ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਸੌਂਪੀ ਗਈ। ਇਸ ਨੇ ਸਤਲੁਜ ਪਾਰ ਜਾ ਕੇ ਬਾਬਾ ਆਲਾ ਸਿੰਘ ਨੂੰ ਪਟਿਆਲਾ ਰਿਆਸਤ ਸਥਾਪਿਤ ਕਰਨ ਵਿਚ ਬਹੁਤ ਮਦਦ ਕੀਤੀ।

ਸਿੱਖਾਂ ਦੀ ਦਿਨੋਂ ਦਿਨ ਵਧਦੀ ਲੋਕਪ੍ਰਿਅਤਾ ਤੇ ਵਿਸ਼ਾਲਤਾ ਨੇ ਜ਼ਕਰੀਆ ਖਾਨ ਦੇ ਅੜਾਟ ਕਢਾ ਦਿੱਤੇ। ਉਸ ਨੇ ੨ ਸਾਲ ਬਾਅਦ ਹੀ ੧੭੩੫ ਈ. ਵਿਚ ਸਿੱਖਾਂ ਤੋਂ ਜਾਗੀਰ ਤੇ ਨਵਾਬੀ ਵਾਪਸ ਲੈ ਕੇ ਮੁੜ ਸਿੱਖਾਂ ’ਤੇ ਸਖਤੀ ਕਰ ਦਿੱਤੀ। ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਵਿਖੇ ਦਿਵਾਲੀ (ਬੰਦੀ ਛੋੜ ਦਿਵਸ) ਵਾਲੇ ਦਿਨ ਮੇਲਾ ਲੱਗਣ ਉੱਤੇ ਪਾਬੰਦੀ ਲਗਾ ਦਿੱਤੀ ਪਰੰਤੂ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਭਾਈ ਮਨੀ ਸਿੰਘ ਨੇ ਸਿੱਖ ਜਥੇਬੰਦੀ ਦੀ ਮਜ਼ਬੂਤੀ ਲਈ ਸਾਲ ਵਿਚ ਇੱਕ ਵਾਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਇੱਕਠੇ ਹੋ ਕੇ ਵਿਚਾਰ-ਵਟਾਂਦਰਾ ਕਰਨ ਲਈ ਜ਼ਕਰੀਆ ਖਾਨ ਨੂੰ ੧੦,੦੦੦ ਰੁਪਏ ਸਲਾਨਾ ਦੇਣ ਦੀ ਪੇਸ਼ਕਸ ਕਰ ਕੇ ਰਾਜ਼ੀ ਕਰ ਲਿਆ। ਜ਼ਕਰੀਆ ਖਾਂ ਨੇ ਇਹ ਪੇਸ਼ਕਸ਼ ਪ੍ਰਵਾਨ ਤਾਂ ਕਰ ਲਈ ਪਰੰਤੂ ਓਹਦੇ ਮਨ ਦੀ ਮੈਲ਼ ਖਤਮ ਨਾ ਹੋਈ ਉਸ ਨੇ ਦਿਵਾਲੀ (ਬੰਦੀ ਛੋੜ ਦਿਵਸ) ਵਾਲੇ ਦਿਨ ਸਿੰਘਾਂ ਨੂੰ ਇੱਕਠੇ ਹੋਣ ’ਤੇ ਮੌਤ ਦੇ ਘਾਟ ਉਤਾਰਨ ਦੀ ਸਾਜ਼ਿਸ਼ ਰਚ ਲਈ। ਇਸ ਸਾਜ਼ਿਸ਼ ਦਾ ਭਾਈ ਮਨੀ ਸਿੰਘ ਨੂੰ ਪਹਿਲਾਂ ਹੀ ਪਤਾ ਲੱਗ ਗਿਆ। ਉਨ੍ਹਾਂ ਨੇ ਵੱਖ-ਵੱਖ ਥਾਂਵਾਂ ’ਤੇ ਸੁਨੇਹੇ ਭੇਜ ਕੇ ਸਿੰਘਾਂ ਨੂੰ ਦਿਵਾਲੀ (ਬੰਦੀ ਛੋੜ ਦਿਵਸ) ਮੌਕੇ ਸ੍ਰੀ ਦਰਬਾਰ ਸਾਹਿਬ ਇੱਕਠੇ ਹੋਣ ਤੋਂ ਰੋਕ ਦਿੱਤਾ। ਫਿਰ ਵੀ ਖ਼ਬਰ ਨਾ ਮਿਲਣ ਕਾਰਨ ਕੁਝ ਸਿੰਘ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਪਹੁੰਚ ਗਏ ਜਿਹੜੇ ਮੁਗ਼ਲਾਂ ਦਾ ਸ਼ਿਕਾਰ ਹੋ ਕੇ ਸ਼ਹੀਦੀਆਂ ਪਾ ਗਏ।

ਭਾਈ ਮਨੀ ਸਿੰਘ ਨੇ ਜ਼ਕਰੀਆ ਖਾਂ ਦੇ ਇਸ ਵਿਸ਼ਵਾਸਘਾਤ ਦੇ ਵਿਰੁੱਧ ਸਖਤ ਰੋਸ ਪ੍ਰਗਟ ਕੀਤਾ ਤੇ ੧੦,੦੦੦ ਰੁਪਏ ਦੇਣ ਤੋਂ ਇਨਕਾਰ ਕਰ ਦਿੱਤਾ। ਗੁੱਸੇ ਵਿਚ ਆਏ ਜ਼ਕਰੀਆ ਖਾਂ ਨੇ ਭਾਈ ਮਨੀ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਮੰਗਵਾ ਲਿਆ ਤੇ ਉਨ੍ਹਾਂ ਦਾ ਬੰਦ-ਬੰਦ ਕੱਟ ਕੇ ਸ਼ਹੀਦ ਕਰਨ ਦਾ ਫਤਵਾ ਲਗਾ ਦਿੱਤਾ। ਭਾਈ ਮਨੀ ਸਿੰਘ ਨੇ ਖਿੜੇ ਮੱਥੇ ਇਹ ਫਤਵਾ ਪ੍ਰਵਾਨ ਕਰ ਲਿਆ, ਧਰਮ ਨਹੀਂ ਛੱਡਿਆ ਆਪਣੇ ਬੰਦ-ਬੰਦ ਕਟਵਾ ਕੇ ੧੭੩੮ ਈ. ਵਿਚ ਸ਼ਹੀਦ ਹੋ ਗਏ।

ਇਸੇ ਸਮੇਂ ਦੌਰਾਨ ਮੁਗ਼ਲਾਂ ਨੇ ਦਰਬਾਰ ਸਾਹਿਬ ਉੱਤੇ ਕਬਜ਼ਾ ਕਰ ਕੇ ਪਵਿੱਤਰ ਸਰੋਵਰ ਨੂੰ ਮਿੱਟੀ ਨਾਲ ਭਰ ਦਿੱਤਾ। ਇੱਕ ਫੌਜ਼ਦਾਰ ਚੌਧਰੀ ਮੱਸਾ ਰੰਘੜ ਨੇ ਦਰਬਾਰ ਸਾਹਿਬ 'ਤੇ ਕਾਬਜ਼ ਹੋ ਕੇ ਇਸ ਦੀ ਪਵਿੱਤਰਤਾ ਭੰਗ ਕਰ ਦਿੱਤੀ। ਜਦ ਇਹ ਖ਼ਬਰ ਬੀਕਾਨੇਰ ਦੇ ਮਾਰੂਥਲਾਂ ਵਿਚ ਰਹਿੰਦੇ ਸਿੰਘਾਂ ਤਕ ਪਹੁੰਚੀ ਤਾਂ ਸਿੰਘ ਸੂਰਮਿਆਂ ਦਾ ਖ਼ੂਨ ਖੌਲਣ ਲੱਗ ਪਿਆ। ਮੀਰਾਂ ਕੋਟੀਏ ਭਾਈ ਮਹਿਤਾਬ ਸਿੰਘ ਅਤੇ ਮਾੜੀ ਕੰਬੋਕੀ ਵਾਲੇ ਭਾਈ ਸੁੱਖਾ ਸਿੰਘ ਨੇ ਇਸ ਬੇਅਦਬੀ ਦਾ ਬਦਲਾ ਲੈਣ ਦਾ ਪ੍ਰਣ ਕਰ ਕੇ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਵੱਲ ਨੂੰ ਘੋੜਿਆਂ 'ਤੇ ਸਵਾਰ ਹੋ ਕੇ ਚਾਲੇ ਪਾ ਦਿੱਤੇ। ਨੇੜੇ ਪਹੁੰਚ ਕੇ ਉਨ੍ਹਾਂ ਠੀਕਰੀਆਂ ਇਕੱਠੀਆਂ ਕਰ ਕੇ ਦੋ ਥੈਲੇ ਭਰ ਲਏ। ਦਰਬਾਰ ਸਾਹਿਬ ਦੇ ਬਾਹਰ ਖੜ੍ਹੇ ਪਹਿਰੇਦਾਰਾਂ ਨੂੰ ਸਰਕਾਰ ਦਾ ਮਾਲੀਆ ਉਗਰਾਹੁਣ ਵਾਲੇ ਕਹਿ ਕੇ ਸਿੱਧੇ ਮੱਸੇ ਰੰਘੜ ਪਾਸ ਠੀਕਰੀਆਂ ਵਾਲੇ ਥੈਲੇ ਰੱਖ ਕੇ ਕਿਹਾ ਕਿ ਅਸੀਂ ਮਾਲੀਆ ਤਾਰਨ ਆਏ ਹਾਂ। ਮੱਸਾ ਰੰਘੜ ਪਲੰਘ 'ਤੇ ਬੈਠਾ ਹੁੱਕਾ ਪੀ ਰਿਹਾ ਸੀ। ਜਦ ਮੱਸਾ ਰੰਘੜ ਝੁੱਕ ਕੇ ਦੇਖਣ ਲੱਗਾ ਤਾਂ ਭਾਈ ਮਹਿਤਾਬ ਸਿੰਘ ਨੇ ਝੱਟ ਤੇਗ ਦੇ ਇੱਕੋ ਵਾਰ ਨਾਲ ਮੱਸੇ ਦਾ ਸਿਰ ਵੱਢ ਕੇ ਚੁੱਕ ਲਿਆ ਤੇ ਨੇਜ਼ੇ ਉੱਤੇ ਟੰਗ ਕੇ ਦੋਵੇਂ ਸਿੰਘ ਘੋੜਿਆਂ ਤੇ ਸਵਾਰ ਹੋ ਕੇ ਹਵਾ ਹੋ ਗਏ। ਰੌਂਗਟੇ ਖੜੇ ਕਰਨ ਵਾਲੀ ਇਹ ਪ੍ਰਭਾਵਸ਼ਾਲੀ ਘਟਨਾ ਅਗਸਤ ੧੭੪੦ ਈ. ਵਿਚ ਵਾਪਰੀ।

ਮੱਸੇ ਰੰਘੜ ਦੇ ਕਤਲ ਦੇ ਇਸ ਦਲੇਰਾਨਾ ਕਾਰਨਾਮੇ ਨਾਲ ਸਿੱਖਾਂ ਦੇ ਹੌਂਸਲੇ ਹੋਰ ਬੁਲੰਦ ਹੋ ਗਏ। ਮੁਗ਼ਲ ਹਾਕਮਾਂ ਵਿਚ ਸਹਿਮ ਤੇ ਡਰ ਪੈਦਾ ਹੋ ਗਿਆ। ਜ਼ਕਰੀਆ ਖਾਂ ਨੇ ਸਿੱਖਾਂ ਤੇ ਹੋਰ ਸਖਤੀ ਵਧਾ ਦਿੱਤੀ। ਉਸ ਨੇ ਸਾਰੇ ਫੌਜ਼ਦਾਰ, ਜਾਗੀਰਦਾਰ ਤੇ ਇਲਾਕਿਆਂ ਦੇ ਚੌਧਰੀਆਂ ਨੂੰ ਲਾਹੌਰ ਬੁਲਾ ਕੇ ਹੁਕਮ ਦਿੱਤਾ ਕਿ ਸਿੱਖਾਂ ਨੂੰ ਜ਼ਿੰਦਾ ਜਾਂ ਮੁਰਦਾ ਫੜ ਕੇ ਲਿਆਓ। ਸਿੱਖਾਂ ਦੀ ਮਦਦ ਕਰਨ ਵਾਲਿਆਂ ਨੂੰ ਮੌਤ ਦੀ ਸਜ਼ਾ ਦਿੱਤੀ ਜਾਵੇਗੀ। ਫੜ ਕੇ ਲਿਆਉਣ ਵਾਲਿਆਂ ਨੂੰ ਭਾਰੀ ਇਨਾਮ ਦਿੱਤੇ ਜਾਣਗੇ। ਪਿੰਡ ਪਿੰਡ ਜਾ ਕੇ ਜ਼ਾਲਮ ਮੁਗ਼ਲਾਂ ਨੇ ਸਿੱਖਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਸਿੱਖਾਂ ਦੇ ਘਰ ਸਾੜ ਦਿੱਤੇ।

ਅਜਿਹੇ ਹਾਲਾਤਾਂ ਵਿਚ ਜਿਊਣ ਨਾਲੋਂ ਸ਼ਹੀਦੀਆਂ ਪਾਉਣ ਨੂੰ ਵਧੇਰੇ ਤਰਜੀਹ ਦੇਣ ਵਾਲੇ ਸਿੰਘ ਸੂਰਮੇ ਮੁਗ਼ਲਾਂ ਦੇ ਦਬਾਅ ਅੱਗੇ ਨਹੀਂ ਝੁਕੇ। ਇਸ ਸਮੇਂ ਮਾਝੇ ਦੇ ਪਿੰਡ ਭੜਾਣਾ ਦੇ ਬਾਬਾ ਬੋਤਾ ਸਿੰਘ ਜੀ ਹੋਏ ਹਨ। ਉਹ ਆਪਣੇ ਸਾਥੀ ਬਾਬਾ ਗਰਜਾ ਸਿੰਘ ਰੰਘਰੇਟਾ ਨਾਲ ਹਰ ਰੋਜ਼ ਸ੍ਰੀ ਅੰਮ੍ਰਿਤਸਰ ਜਾ ਕੇ ਪਵਿੱਤਰ ਸਰੋਵਰ ਵਿੱਚ ਇਸ਼ਨਾਨ ਕਰ ਕੇ ਆਇਆ ਕਰਦੇ ਸਨ। ਇਕ ਦਿਨ ਉਨ੍ਹਾਂ ਨੇ ਕੁਝ ਚੌਧਰੀਆਂ ਨੂੰ ਗੱਲਾਂ ਕਰਦਿਆਂ ਸੁਣਿਆ ਕਿ ਸਿੰਘ ਤਾਂ ਹੁਣ ਖਤਮ ਹੋ ਗਏ ਹਨ, ਜੇ ਉਹ ਜਿਊਂਦੇ ਹੁੰਦੇ ਤਾਂ ਸਾਹਮਣੇ ਨਾ ਆਉਂਦੇ। ਇਨ੍ਹਾਂ ਬੋਲਾਂ ਨੇ ਦੋਵੇਂ ਸੂਰਮਿਆਂ ਦੀ ਅਣਖ ਨੂੰ ਝੰਜੋੜਿਆ। ਉਨ੍ਹਾਂ ਨੇ ਆਮ ਲੋਕਾਂ ਸਾਹਮਣੇ ਪ੍ਰਗਟ ਹੋ ਕੇ ਜ਼ਕਰੀਆ ਖਾਂ ਨੂੰ ਚੈਲੰਜ

ਕਰਨ ਦਾ ਫੈਸਲਾ ਕਰ ਲਿਆ। ਤਰਨਤਾਰਨ ਦੇ ਨੇੜੇ ਜੀ.ਟੀ. ਰੋਡ ਉੱਤੇ ਨੂਰ ਦੀਨ ਦੀ ਸਰਾਏਂ ਵਿਚ ਡੇਰਾ ਲਾ ਲਿਆ। ਉੱਥੇ ਹੀ ਇੱਕ ਮਸੂਲ (ਕਰ) ਚੌਂਕੀ ਸਥਾਪਿਤ ਕਰ ਲਈ। ਹਰ ਲੰਘਣ ਵਾਲੇ ਮਾਲ ਦੇ ਗੱਡੇ ਤੋਂ ਇੱਕ ਆਨਾ ਅਤੇ ਖੋਤੇ ਤੋਂ ਇੱਕ ਪੈਸਾ ਮਸੂਲ (ਕਰ) ਭਾਵ ਟੈਕਸ ਵਸੂਲ ਕੀਤਾ ਜਾਣ ਲੱਗ ਪਿਆ। ਕਰ ਤੋਂ ਇੱਕਠੇ ਹੋਏ ਧਨ ਨਾਲ ਸਰਾਏਂ ਵਿਚ ਲੰਗਰ ਚਲਾ ਦਿੱਤਾ। ਹਰ ਰਾਹੀ ਪਾਂਧੀ ਨੂੰ ਲੰਗਰ ਛਕਾਇਆ ਜਾਂਦਾ ਸੀ। ਬਾਬਾ ਬੋਤਾ ਸਿੰਘ ਨੇ ਜ਼ਕਰੀਆ ਖਾਂ ਨੂੰ ਚੈਲੰਜ ਕੀਤਾ ਤੇ ਇੱਕ ਚਿੱਠੀ ਲਿਖ ਕੇ ਆਪਣੀ ਇਹ ਸਾਰੀ ਕਾਰਵਾਈ ਦੀ ਇਤਲਾਹ ਦਿੱਤੀ ਤਾਂ ਕਿ ਜ਼ਕਰੀਆ ਖਾਂ ਨੂੰ ਪਤਾ ਲੱਗ ਜਾਵੇ ਕਿ ਸਿੰਘ ਅਜੇ ਜਿਊਂਦੇ ਹਨ ਤੇ ਚੜ੍ਹਦੀ ਕਲਾ ਵਿਚ ਹਨ। ਭਾਈ ਰਤਨ ਸਿੰਘ (ਭੰਗੂ) ਦੁਆਰਾ ਲਿਖੀ ਪੁਸਤਕ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਬਾਬਾ ਬੋਤਾ ਸਿੰਘ ਨੇ ਜ਼ਕਰੀਆ ਖਾਂ ਨੂੰ ਮਖੌਲ ਵਜੋਂ ਭਾਬੀ ਖਾਨੋ ਦੇ ਨਾਂ ਨਾਲ ਸੰਬੋਧਨ ਕਰ ਕੇ ਲਿਖੀ ਚਿੱਠੀ ਦਾ ਹਵਾਲਾ ਮਿਲਦਾ ਹੈ:

"ਚਿੱਠੀ ਲਿਖੈ ਯੌਂ ਸਿੰਘ ਬੋਤਾ, ਹਥ ਹੈ ਸੋਟਾ, ਵਿਚ ਰਾਹ ਖੜੋਤਾ।
ਆਨਾ ਲਾਯਾ ਗੱਡੇ ਨੂੰ ਪੈਸਾ ਲਾਯਾ ਖੋਤਾ,
ਆਖ ਭਾਬੀ ਖਾਨੋਂ ਨੂੰ ਯੌਂ ਆਖੈ ਸਿੰਘ ਬੋਤਾ॥"

ਜ਼ਕਰੀਆ ਖਾਂ ਨੇ ਆਪਣੇ ਜਰਨੈਲ ਜਲਾਲ-ਉ-ਦੀਨ ਨੂੰ ਇੱਕ ਸੌ ਘੋੜ ਸਵਾਰ ਦੇ ਕੇ ਭਾਈ ਬੋਤਾ ਸਿੰਘ ਅਤੇ ਭਾਈ ਗਰਜਾ ਸਿੰਘ ਨੂੰ ਗ੍ਰਿਫ਼ਤਾਰ ਕਰਨ ਲਈ ਨੂਰਦੀਨ ਦੀ ਸਰਾਏਂ ਭੇਜਿਆ ਦੋਵੇਂ ਸਿੰਘਾਂ ਨੇ ਡਟਵੀਂ ਲੜਾਈ ਕੀਤੀ ਗ੍ਰਿਫਤਾਰ ਨਹੀਂ ਹੋਏ। ਆਪਣੀ ਜ਼ੁਰਅਤ ਤੇ ਅਣਖ ਦਾ ਸਬੂਤ ਦਿੰਦੇ ਹੋਏ ਸ਼ਹੀਦੀ ਪਾ ਗਏ। ਭਗਤ ਲਛਮਣ ਸਿੰਘ ਦੀ ਲਿਖਤ ਮੁਤਾਬਿਕ ਭਾਈ ਬੋਤਾ ਸਿੰਘ ਦੀ ਸ਼ਹੀਦੀ ੧੭੩੯ ਈ. ਨੂੰ ਹੋਈ। ਇਨ੍ਹਾਂ ਦੀ ਸ਼ਹੀਦੀ ਯਾਦਗਾਰ ਸ੍ਰੀ ਅੰਮ੍ਰਿਤਸਰ ਵਿਖੇ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਦੇ ਨੇੜ੍ਹੇ ਬਣੀ ਹੋਈ ਹੈ।

ਜ਼ੁਲਮ ਦੀ ਅੱਗ ਠੰਡੀ ਨਾ ਹੋਈ, ਹਰ ਰੋਜ਼ ਸੈਂਕੜੇ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਬੇਦਰਦੀ ਨਾਲ ਸ਼ਹੀਦ ਕੀਤਾ ਜਾਂਦਾ ਰਿਹਾ। ਭਾਈ ਤਾਰੂ ਸਿੰਘ ਪੂਹਲਾ, ਭਾਈ ਹਕੀਕਤ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਹਿਬਾਜ਼ ਸਿੰਘ ਆਦਿ ਅਨੇਕ ਚੋਟੀ ਦੇ ਸਿੱਖ ਆਗੂਆਂ ਨੂੰ ਕਿਸੇ ਨਾ ਕਿਸੇ ਬਹਾਨੇ ਸ਼ਹੀਦ ਕੀਤਾ ਗਿਆ। ੧੭੪੫ ਈ. ਵਿਚ ਜ਼ਕਰੀਆ ਖਾਂ ਦੀ ਮੌਤ ਹੋ ਗਈ। ਉਸਦਾ ਪੁੱਤਰ ਯਹੀਆ ਖਾਂ ਲਾਹੌਰ ਦਾ ਸੂਬੇਦਾਰ ਬਣ ਗਿਆ ਉਸ ਨੇ ਵੀ ਸਿੱਖਾਂ 'ਤੇ ਜ਼ੁਲਮ ਜਾਰੀ ਰੱਖਿਆ, ਸਿੱਖਾਂ ਨੇ ਵੀ ਆਪਣੀ ਦ੍ਰਿੜ੍ਹਤਾ ਤੇ ਬਾਹੂ-ਬਲ ਨਾਲ ਮੁਗ਼ਲ ਸ਼ਕਤੀ ਦਾ ਹੰਕਾਰ ਤੋੜ ਕੇ ਰੱਖ ਦਿੱਤਾ। ਪੰਜਾਬ ਦੇ ਮਹਾਨ ਸਿੱਖਾਂ ਨੇ ਖੁਸ਼ੀ ਖੁਸ਼ੀ ਬੇਅੰਤ ਤਸੀਹੇ ਤੇ ਕਸ਼ਟ ਸਹਿ ਕੇ ਅਤੇ ਸ਼ਹੀਦੀਆਂ ਤੇ ਕੁਰਬਾਨੀਆਂ ਦੇ ਕੇ ਇਹ ਸਿੱਧ ਕਰ ਦਿੱਤਾ ਕਿ ਆਪਣੇ ਨਿਸ਼ਾਨੇ ਉੱਤੇ ਦ੍ਰਿੜ੍ਹਤਾ ਤੇ ਸਿਦਕ ਨਾਲ ਚੱਲਣ ਵਾਲਿਆਂ ਨੂੰ ਸੰਸਾਰ ਦੀ ਕੋਈ ਵੀ ਤਾਕਤ ਹਰਾ ਨਹੀਂ ਸਕਦੀ। ■

# ਗ਼ਦਰੀ ਬਾਬਾ ਜਵਾਲਾ ਸਿੰਘ ਠੱਠੀਆਂ

*-ਡਾ. ਅਜਮੇਰ ਸਿੰਘ**

ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਚੱਲੀਆਂ ਵੱਖ-ਵੱਖ ਲਹਿਰਾਂ ਵਿਚ ਬਹੁਤ ਸਾਰੇ ਸੂਰਬੀਰਾਂ ਨੇ ਲੰਮਾ ਸਮਾਂ ਜੇਲ੍ਹਾਂ ਦੀਆਂ ਕਾਲ ਕੋਠੜੀਆਂ ਵਿਚ ਤਸੀਹੇ ਅਤੇ ਫ਼ਾਂਸੀ ਦੇ ਰੱਸੇ ਚੁੰਮਦਿਆਂ ਆਪਣੀਆਂ ਜ਼ਿੰਦਗੀਆਂ ਨੂੰ ਨਿਛਾਵਰ ਕੀਤਾ। ਗਰੀਬੀ ਅਤੇ ਭੁੱਖ ਦੇ ਸਤਾਏ ਹੋਏ ਪੰਜਾਬੀ ਲੋਕ, ਵੀਹਵੀਂ ਸਦੀ ਦੇ ਸ਼ੁਰੂ ਵਿਚ ਬਰਤਾਨਵੀਂ ਹਕੂਮਤ ਦੇ ਵੱਖ-ਵੱਖ ਟਾਪੂਆਂ ਵਿਚ ਮਜ਼ਦੂਰੀ ਕਰਦੇ ਹੋਏ ਅਮਰੀਕਾ ਅਤੇ ਕੈਨੇਡਾ ਜਾ ਪੁੱਜੇ। ਗ਼ੁਲਾਮੀ ਦਾ ਅਹਿਸਾਸ ਹੁੰਦਿਆਂ ਵਿਦੇਸ਼ੀ ਧਰਤੀ 'ਤੇ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਜਿਸ ਲਹਿਰ ਨੇ ਸਭ ਤੋਂ ਪਹਿਲਾਂ ਜਨਮ ਲਿਆ ਉਹ ਗ਼ਦਰ ਲਹਿਰ ਦੇ ਨਾਮ ਨਾਲ ਜਾਣੀ ਜਾਂਦੀ ਹੈ। ਇਸ ਵਿਚ ਵੱਡੀ ਗਿਣਤੀ ਪੇਂਡੂ ਅਤੇ ਅਨਪੜ੍ਹ ਲੋਕਾਂ ਦੀ ਸੀ। ਜਿਨ੍ਹਾਂ ਨੇ ਸਮਾਂ ਆਉਣ 'ਤੇ ਰੋਜ਼ੀ ਰੋਟੀ ਨੂੰ ਲੱਤ ਮਾਰ ਕੇ ਦੇਸ਼ ਵੱਲ ਵਹੀਰਾਂ ਘੱਤ ਦਿੱਤੀਆਂ। ਉਨ੍ਹਾਂ ਵਿੱਚੋਂ ਇੱਕ ਮਹਾਨ ਸ਼ਖ਼ਸੀਅਤ ਸੀ- ਬਾਬਾ ਜਵਾਲਾ ਸਿੰਘ ਠੱਠੀਆਂ।

ਬਾਬਾ ਜਵਾਲਾ ਸਿੰਘ ਦਾ ਜਨਮ ੧੮੬੯ ਈ. ਦੇ ਨੇੜੇ ਤੇੜੇ ਪਿੰਡ ਠੱਠੀਆਂ, ਥਾਣਾ ਬਿਆਸ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਚ ਸੰਤਾ ਸਿੰਘ ਉਰਫ ਘਨਈਆ ਸਿੰਘ ਦੇ ਘਰ ਹੋਇਆ। ਜੋ ਆਰਥਿਕ ਪੱਖੋਂ ਬਹੁਤ ਗਰੀਬ ਮਹਿਰਾ ਬਰਾਦਰੀ ਨਾਲ ਸੰਬੰਧਿਤ ਸਨ। ਜਿਸ ਵਕਤ ਪੰਜਾਬ ਵਿੱਚੋਂ ਬਹੁਤ ਸਾਰੇ ਲੋਕ ਰੋਜ਼ਗਾਰ ਦੀ ਭਾਲ ਲਈ ਵਿਦੇਸ਼ਾਂ ਨੂੰ ਜਾ ਰਹੇ ਸਨ, ਆਪ ਵੀ ੧੯੦੫ ਈ. 'ਚ ਚੀਨ, ਪਨਾਮਾ ਅਤੇ ਮੈਕਸੀਕੋ ਦੇ ਰਸਤੇ ਹੁੰਦੇ ਹੋਏ ੧੯੦੮ 'ਚ ਕੈਲੇਫੋਰਨੀਆ (ਅਮਰੀਕਾ) ਜਾ ਪੁੱਜੇ। ਏਥੇ ਆਪ ਦਾ ਮੇਲ ਬਾਬਾ ਵਿਸਾਖਾ ਸਿੰਘ ਨਾਲ ਹੋਇਆ। ਇਨ੍ਹਾਂ ਦੋਹਾਂ ਨੇ ਕੁਝ ਹੋਰ ਸਾਥੀ ਨਾਲ ਮਿਲਾ ਕੇ ਕਸਬਾ ਹੋਲਟ ਦੇ ਕਰੀਬ ੫੦੦ ਏਕੜ ਜ਼ਮੀਨ ਠੇਕੇ 'ਤੇ ਲੈ ਕੇ ਖੇਤੀ ਸ਼ੁਰੂ ਕਰ ਦਿੱਤੀ। ਇਸ ਵਿਚ ਅੱਧਾ ਹਿੱਸਾ ਬਾਬਾ ਜਵਾਲਾ ਸਿੰਘ ਦਾ ਅਤੇ ਅੱਧਾ ਬਾਕੀ ਸਾਰਿਆਂ ਦਾ ਸੀ। ਆਲੂਆਂ ਦੀ ਵਧੀਆ ਖੇਤੀ ਕਰਕੇ ਬਾਬਾ ਜਵਾਲਾ ਸਿੰਘ ਨੂੰ "ਆਲ਼ੂਆਂ ਦੇ ਬਾਦਸ਼ਾਹ" ਵਜੋਂ ਪ੍ਰਸਿੱਧੀ ਮਿਲੀ।

ਵਰਣਨਯੋਗ ਹੈ ਕਿ ਗ਼ੁਲਾਮ ਨੂੰ ਆਪਣੀ ਜ਼ਿੰਦਗੀ ਦਾ ਪਤਾ ਆਪਣੇ ਘਰ ਵਿਚ ਹੀ ਨਹੀਂ ਲਗਦਾ, ਉਹ ਜਦੋਂ ਘਰੋਂ ਬਾਹਰ ਨਿਕਲ ਕੇ ਵੇਖਦਾ ਹੈ ਕਿ ਅਜ਼ਾਦ ਲੋਕ ਕਿੱਦਾਂ ਵਸਦੇ ਹਨ ਤਾਂ ਉਹ ਆਪਣੇ ਬੰਧਨਾਂ ਨੂੰ ਤੋੜਨ ਲਈ ਕਾਹਲਾ ਪੈ ਜਾਂਦਾ ਹੈ ਅਤੇ ਚਾਹੁੰਦਾ ਹੈ ਕਿ ਉਹ ਜ਼ੰਜੀਰਾਂ ਜਿਨ੍ਹਾਂ ਨੇ ਉਸ ਨੂੰ ਜਕੜਿਆ ਹੈ, ਝਟਪਟ ਟੁੱਟ ਜਾਣ ਪਰ ਜਿਨ੍ਹਾਂ ਨੇ ਉਹ ਜ਼ੰਜੀਰ ਪਾਏ ਹੁੰਦੇ ਹਨ ਉਹ ਕੱਦ ਟੁੱਟਣ ਦਿੰਦੇ ਹਨ। ਇਸੇ ਲਈ

**ਨੇੜੇ ਐਸ. ਡੀ. ਸੀਨੀਅਰ ਸੈਕੰਡਰੀ ਸਕੂਲ, ਤਰਨ ਤਾਰਨ; ਮੋ: +੯੧੯੫੦੧੦-੨੮੩੮੦*

ਤਾਂ ਝਗੜਾ ਉੱਠਦਾ ਹੈ। ਬਾਬਾ ਜੀ ਨੇ ਗ਼ੁਲਾਮ ਹਿੰਦੁਸਤਾਨ ਵਿਚ ਨੌਜਵਾਨਾਂ ਨੂੰ ਸੁੱਕੇ ਸੜੇ ਅਤੇ ਚਿੰਤਾਵਾਨ ਵੇਖਿਆ ਸੀ ਪਰ ਅਮਰੀਕਾ ਦੇ ਨੌਜਵਾਨਾਂ ਦੇ ਚਿਹਰਿਆਂ ਤੇ ਰੌਣਕ ਅਤੇ ਬੇਫਿਕਰੀ ਸੀ। ਹਿੰਦੁਸਤਾਨੀ ਨੌਜਵਾਨਾਂ ਦੀ ਉਮਰ ਨੂੰ ਗ਼ੁਲਾਮੀ ਦੀ ਪਤਝੜ ਨੇ ਝੁਲਸ ਕੇ ਰੱਖ ਦਿੱਤਾ ਸੀ ਤੇ ਉਹ ਰੋਜ਼ੀ-ਰੋਟੀ ਲਈ ਰੁਲਦੇ ਫਿਰਦੇ ਸਨ। ਅਣਖੀਲਾ ਤੇ ਸੂਝਵਾਨ ਮਨੁੱਖ ਇਨ੍ਹਾਂ ਗੱਲਾਂ ਨੂੰ ਧਿਆਨ ਨਾਲ ਸੋਚਣ ਵਿਚਾਰਨ ਵਿਚ ਡੁੱਬ ਜਾਂਦਾ ਹੈ, ਕਿ ਇਤਨਾ ਵੱਡਾ ਫਰਕ। ਕਾਰਨ ਸਪਸ਼ਟ ਹੈ ਕਿ ਅਸੀਂ ਗ਼ੁਲਾਮ ਹਿੰਦੁਸਤਾਨ ਦੇ ਵਾਸੀ ਹਾਂ ਅਤੇ ਅਮਰੀਕਾ ਅਜ਼ਾਦ ਮੁਲਕ ਹੈ। ਇਨ੍ਹਾਂ ਦੇ ਮਨ ਵਿਚ ਵਿਚਾਰ ਆਇਆ ਕਿ ਆਪਣੇ ਮੁਲਕ ਦੇ ਵਿਦਿਆਰਥੀਆਂ ਨੂੰ ਵਜ਼ੀਫਾ ਦੇ ਕੇ ਮੰਗਵਾਇਆ ਜਾਵੇ ਤਾਂ ਕਿ ਉਹ ਉਚੇਰੀ ਵਿੱਦਿਆ ਪ੍ਰਾਪਤ ਕਰ ਕੇ ਦੇਸ਼ ਦੀ ਸੇਵਾ ਵਿਚ ਜੁੱਟ ਜਾਣ। ਇਸ ਲਈ ਉਨ੍ਹਾਂ ਨੇ "ਸ੍ਰੀ ਗੁਰੂ ਗੋਬਿੰਦ ਸਿੰਘ ਵਜ਼ੀਫਾ" ਸ਼ੁਰੂ ਕੀਤਾ। ਖੇਤਾਂ ਵਿਚ ਕੰਮ ਕਰਦਿਆਂ ਬਾਬਾ ਜਵਾਲਾ ਸਿੰਘ ਤੇ ਬਾਬਾ ਵਿਸਾਖਾ ਸਿੰਘ ਆਪਸ ਵਿਚ ਹਿੰਦੁਸਤਾਨ ਦੀ ਬਦਤਰ ਹਾਲਤ ਨੂੰ ਸੁਧਾਰਨ ਲਈ ਕੋਈ ਰਾਹ ਲੱਭਣ ਲੱਗੇ। ਇਨ੍ਹਾਂ ਹੀ ਦਿਨਾਂ ਵਿਚ ਭਾਈ ਸੰਤੋਖ ਸਿੰਘ ਜੋ ਪੜ੍ਹੇ-ਲਿਖੇ ਨੌਜਵਾਨ ਸਨ, ਨੂੰ ਬਾਬਾ ਜੀ ਨੇ ਖ਼ਤ ਲਿਖ ਕੇ ਮੰਗਵਾਇਆ। ਤਿੰਨਾਂ ਕੌਮ-ਪ੍ਰਸਤਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਖੜੇ ਹੋ ਕੇ ਦੇਸ਼ ਸੇਵਾ ਲਈ ਪ੍ਰਣ ਕੀਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਨ 'ਤੇ ਬਾਬਾ ਜੀ ਪਾਸ ਕੈਲੇਫੋਰਨੀਆ ਵਿੱਚੋਂ ਹਿੰਦੂ ਤੇ ਮੁਸਲਮਾਨ ਆ ਇਕੱਠੇ ਹੋਏ, ਆਰੇਗਨ ਰਿਆਸਤ ਵੱਲੋਂ ਬਾਬਾ ਸੋਹਣ ਸਿੰਘ, ਬਾਬਾ ਕੇਸਰ ਸਿੰਘ, ਕਰਤਾਰ ਸਿੰਘ ਸਰਾਭਾ, ਮਾਸਟਰ ਊਧਮ ਸਿੰਘ ਕਸੇਲ, ਭਗਤ ਸਿੰਘ ਉਰਫ ਗਾਂਧਾ ਸਿੰਘ, ਕਾਸ਼ੀ ਰਾਮ, ਬਾਬੂ ਹਰਨਾਮ ਸਿੰਘ, ਕਰਤਾਰ ਸਿੰਘ ਲਤਾਲਾ ਤੇ ਪੰਡਤ ਸੋਹਣ ਲਾਲ ਆਦਿ। ਅਮਰੀਕਾ ਵਿਚ ਹਿੰਦੀਆਂ ਦਾ ਇਹ ਪਹਿਲਾ ਜਲਸਾ ਕਾਮਯਾਬ ਹੋਇਆ, ਜਿਸ ਵਿਚ ਸਟਾਕਟਨ ਸ਼ਹਿਰ ਵਿਚ ਗੁਰਦੁਆਰਾ ਬਣਾਉਣ ਦਾ ਫੈਸਲਾ ਕੀਤਾ ਗਿਆ। ਜਿਸ ਦੀ ਯੋਜਨਾ ਨੂੰ ਸਿਰੇ ਚਾੜ੍ਹਨ ਲਈ ਬਾਬਾ ਜਵਾਲਾ ਸਿੰਘ ਪ੍ਰਧਾਨ ਅਤੇ ਬਾਬਾ ਵਿਸਾਖਾ ਸਿੰਘ ਖਜ਼ਾਨਚੀ ਚੁਣੇ ਗਏ, ਰਾਜਸੀ ਮਾਮਲਿਆਂ ਲਈ ਦੂਸਰੇ ਦਿਨ ਕਮੇਟੀ ਬਣਾਈ ਗਈ, ਜਿਸਦੇ ਪ੍ਰਧਾਨ ਬਾਬਾ ਜਵਾਲਾ ਸਿੰਘ ਤੇ ਸਕੱਤਰ ਭਾਈ ਸੰਤੋਖ ਸਿੰਘ ਨੀਯਤ ਹੋਏ।

ਜਿਨ੍ਹਾਂ ਤਿੰਨ ਰਾਜਸੀ ਕੇਦਰਾਂ ਤੋਂ ਹਿੰਦੁਸਤਾਨ ਦੀ ਅਜ਼ਾਦੀ ਲਈ, ਅਮਰੀਕਾ 'ਚ ਵਿਚਾਰ ਚਰਚਾ ਸ਼ੁਰੂ ਹੋਈ। ਉਨ੍ਹਾਂ ਵਿਚ ਇਕ ਬਾਬਾ ਜਵਾਲਾ ਸਿੰਘ ਦਾ ਫਾਰਮ, ਜਿਸ ਵਿਚ ਭਾਈ ਸੰਤੋਖ ਸਿੰਘ ਅਤੇ ਬਾਬਾ ਵਿਸਾਖਾ ਸਿੰਘ ਸ਼ਾਮਲ ਸੀ। ਪੰਡਤ ਕਾਂਸ਼ੀ ਰਾਮ ਅਤੇ ਬਾਬਾ ਸੋਹਣ ਸਿੰਘ ਭਕਨਾ, ਸੇਂਟ ਜੌਹਨ ਲੱਕੜੀ ਦੇ ਕਾਰਖਾਨੇ ਤੋਂ ਛੁੱਟੀ ਵਾਲੇ ਦਿਨ ਇਸ ਫਾਰਮ 'ਤੇ ਦੇਸ਼ ਦੀ ਅਜ਼ਾਦੀ ਬਾਰੇ ਹੋਣ ਵਾਲੀ ਵਿਚਾਰ-ਚਰਚਾ ਵਿਚ ਸ਼ਾਮਲ ਹੁੰਦੇ। ਮਾਸਟਰ ਊਧਮ ਸਿੰਘ ਜਿਹੜੇ ਫੌਜ ਵਿਚ ਇੰਸਟਕਟਰ

ਰਹਿ ਚੁੱਕੇ ਸਨ, ਇਨ੍ਹਾਂ ਨੂੰ ਫੌਜੀ ਟਰੇਨਿੰਗ ਦਿੰਦੇ। ਦੂਸਰਾ ਕੇਂਦਰ ਸਟਾਕਟਨ ਦਾ ਗੁਰਦੁਆਰਾ ਸੀ, ਜਿੱਥੇ ਗੁਰਬਾਣੀ ਦੇ ਨਾਲ-ਨਾਲ ਮੁਲਕ ਦੀ ਗ਼ੁਲਾਮੀ ਬਾਰੇ ਵਿਚਾਰਾਂ ਹੁੰਦੀਆਂ ਅਤੇ ਤੀਸਰਾ ਕੇਂਦਰ, ਬਰਕਲੇ ਹੋਸਟਲ ਸੀ, ਜਿੱਥੇ ਵਿਦਿਆਰਥੀਆਂ ਨੂੰ ਸਿਆਸੀ ਸੂਝ ਦੇਣ ਦੀ ਜ਼ਿੰਮੇਵਾਰੀ ਲਾਲਾ ਹਰਦਿਆਲ ਦੇ ਹੱਥ ਸੀ। ਇੱਕ ਪੁਰਸ਼ ਨੂੰ ਦੂਸਰੇ ਦੇ ਅਧੀਨ ਰੱਖਣਾ ਆਤਮਾ ਅਤੇ ਬੁੱਧੀ ਦਾ ਨਾਸ਼ ਕਰਨਾ ਹੈ। ਵਾਅਦਾ ਮੁਆਫ ਗਵਾਹ ਨਵਾਬ ਖਾਂ ਨੇ ਅਦਾਲਤ ਵਿਚ ਬਿਆਨ ਦਿੰਦਿਆਂ ਕਿਹਾ ਸੀ: ਇੱਕ ਦਿਨ ਲਾਲਾ ਹਰਦਿਆਲ ਦੀ ਤਕਰੀਰ ਤੋਂ ਬਾਅਦ ਇੱਕ ਅਮਰੀਕਨ ਨੇ ਉਸ 'ਤੇ ਸਵਾਲ ਕੀਤਾ ਕਿ ਹਿੰਦੁਸਤਾਨ ਦੀ ਅਬਾਦੀ ਕਿੰਨੀ ਹੈ? ਉਨ੍ਹਾਂ ਨੇ ਜਵਾਬ ਦਿੱਤਾ ਸੀ ਕਿ ਮਰਦਮ ਸ਼ੁਮਾਰੀ ਮੁਤਾਬਕ ਤੇਤੀ ਕਰੋੜ। ਉਸਨੇ ਫਿਰ ਪੁੱਛਿਆ: ਇੰਡੀਆ ਵਿਚ ਅੰਗਰੇਜ਼ਾਂ ਦੀ ਗਿਣਤੀ ਕਿੰਨੀ ਹੈ? ਲਾਲਾ ਹਰਦਿਆਲ ਨੇ ਕਿਹਾ ਡੇਢ ਲੱਖ। ਤਾਂ ਉਸ ਅਮਰੀਕਨ ਨੇ ਕਿਹਾ ਕਿ ਇਸ ਗਿਣਤੀ ਨੂੰ ਤਾਂ ਤੁਸੀਂ ਪੱਥਰ ਮਾਰ ਕੇ ਹੀ ਕੱਢ ਸਕਦੇ ਹੋ। ਅਜਿਹੀਆ ਗੱਲਾਂ ਨਾਲ ਹਿੰਦੀਆਂ ਨੂੰ ਸ਼ਰਮਿੰਦਗੀ ਦਾ ਸਾਹਮਣਾ ਕਰਨਾ ਪੈਂਦਾ। ਹੁਣ ਸਭ ਦਾ ਧਿਆਨ ਕੇਂਦਰੀ ਜਥੇਬੰਦੀ ਬਣਾਉਣ ਦਾ ਸੀ। ਜਿਸ ਦਾ ਨਾਂ 'ਹਿੰਦੀ ਐਸੋਸੀਏਸ਼ਨ ਆਫ ਪੈਸੇਫਿਕ ਕੋਸਟ' ਰੱਖਿਆ ਗਿਆ ਤੇ ਅਖ਼ਬਾਰ ਦਾ ਨਾਂ 'ਗ਼ਦਰ'। ਸਾਂਨਫਰਾਂਸਿਸਕੋ ਵਿਚ ਕੇਂਦਰੀ ਦਫ਼ਤਰ ਦੀ ਸਥਾਪਨਾ 'ਯੁਗਾਂਤਰ ਆਸ਼ਰਮ' ਦੇ ਰੂਪ ਵਿਚ ਹੋਈ। ਆਸ਼ਰਮ ਦੇ ਸਾਰੇ ਵਸਨੀਕ ਫਿਰਕਾਪ੍ਰਸਤੀ ਤੋਂ ਕੋਹਾਂ ਦੂਰ ਸਨ, ਲੰਗਰ ਦੀ ਸਮਗਰੀ ਬਾਬਾ ਜਵਾਲਾ ਸਿੰਘ ਦੇ ਫਾਰਮ ਵਿੱਚੋਂ ਆਉਂਦੀ ਸੀ। ਅਖ਼ਬਾਰ ਹਿੰਦੀਆਂ ਨੂੰ ਦੇਸ਼ ਪਰਤਣ ਅਤੇ ਅੰਗਰੇਜ਼ਾਂ ਵਿਰੁੱਧ ਬਗਾਵਤ ਦਾ ਸੱਦਾ ਦੇ ਰਿਹਾ ਸੀ ਜਿਸਨੇ ਬਰਤਾਨਵੀ ਹਕੂਮਤ ਨੂੰ ਚਿੰਤਾ ਵਿਚ ਪਾ ਦਿੱਤਾ।

ਸੰਸਾਰ ਜੰਗ ਲੱਗਣ 'ਤੇ ਜਦੋਂ ਦੇਸ਼-ਭਗਤਾਂ ਦੀਆਂ ਟੋਲੀਆਂ ਹਿੰਦ ਆਉਣੀਆਂ ਸ਼ੁਰੂ ਹੋਈਆਂ ਤਾਂ ਬਾਬਾ ਜਵਾਲਾ ਸਿੰਘ ਵੀ ੨੦ ਅਗਸਤ, ੧੯੧੪ ਨੂੰ ਐਸ. ਐਸ. 'ਕੋਰੀਆ' ਰਾਹੀਂ ਅਮਰੀਕਾ ਤੋਂ ਚੱਲ ਪਏ। ਹਾਂਗਕਾਂਗ ਇਕੱਠੀਆਂ ਹੋਈਆਂ ਵੱਖ-ਵੱਖ ਪਾਰਟੀਆਂ ਦੀ ਮੀਟਿੰਗ ਵਿਚ ਹੋਰਨਾਂ ਦੇ ਨਾਲ-ਨਾਲ ਬਾਬਾ ਜੀ ਨੂੰ ਵੀ ਕੇਂਦਰੀ ਪ੍ਰਬੰਧਕੀ ਕਮੇਟੀ ਦਾ ਮੈਂਬਰ ਚੁਣ ਲਿਆ ਗਿਆ ਜਿਸ ਦੀ ਜ਼ਿੰਮੇਵਾਰੀ ਹਿੰਦ ਵਿਚ ਅਗਲਾ ਪ੍ਰੋਗਰਾਮ ਲਾਗੂ ਕਰਵਾਉਣ ਦੀ ਸੀ। ਏਥੋਂ ਐਸ. ਐਸ. 'ਤੋਸ਼ਾਮਾਰੂ' 'ਤੇ ਸਵਾਰ ਹੋ ਕੇ ੨੯ ਅਕਤੂਬਰ, ੧੯੧੪ ਨੂੰ ਕਲਕੱਤੇ ਪੁੱਜੇ ਤਾਂ ਉਨ੍ਹਾਂ ਦੇ ਜਹਾਜ਼ ਨੂੰ ਘੇਰਾ ਪਾ ਕੇ ਘਾਟ 'ਤੇ ਲੈ ਆਂਦਾ, ਉਸ ਦੇ ਦੁਆਲੇ ਫੌਜ ਅਤੇ ਪੁਲਿਸ ਖੜੀ ਕਰ ਕੇ ਤਲਾਸ਼ੀ ਲਈ ਗਈ। ਖ਼ਤਰਾ ਮਹਿਸੂਸ ਕਰਦਿਆਂ ਇਤਰਾਜ਼-ਯੋਗ ਵਸਤਾਂ ਪਹਿਲਾਂ ਹੀ ਸਮੁੰਦਰ ਦੇ ਭੇਟਾ ਕਰ ਦਿੱਤੀਆਂ ਗਈਆਂ ਸਨ। ਜਹਾਜ਼ ਨੂੰ ਇਕ ਵਲਗਣ ਵਿਚ ਵਾੜ ਕੇ, ਬਾਹਰਲਾ ਦਰਵਾਜ਼ਾ ਬੰਦ ਕਰਨ ਉਪਰੰਤ, ਵਿਚਲਾ ਪਾਣੀ ਕੱਢ ਦਿੱਤਾ ਤਾਂ ਕਿ ਜਹਾਜ਼ ਚੱਲ ਨਾ ਸਕੇ। ਕੁਝ ਸਮੇਂ ਬਾਅਦ ਪੰਜ-ਪੰਜ ਆਦਮੀਆਂ ਨੂੰ ਉਤਾਰ ਕੇ

ਅਪਰਾਧਸ਼ੀਲ ਪੁੱਛ-ਗਿੱਛ ਵਿਭਾਗ ਦੇ ਇੰਸਪੈਕਟਰ ਸਾਹਮਣੇ ਪੇਸ਼ ਕੀਤਾ ਗਿਆ, ਜਿਸ ਨੇ ਸਭ ਦੇ ਨਾਂ, ਪਤਾ, ਥਾਣਾ, ਤਹਿਸੀਲ ਤੇ ਜ਼ਿਲ੍ਹਾ ਲਿਖ ਕੇ, ਸਾਰਿਆਂ ਨੂੰ ਕਸਟਮ ਵਿਭਾਗ ਦੇ ਕਮਰੇ ਵਿਚ ਬੰਦ ਕਰ ਦਿੱਤਾ। ਏਥੋਂ ਫਿਰ ਪੁਲਿਸ ਅਤੇ ਫੌਜ ਦੇ ਪਹਿਰੇ ਹੇਠ ਰੇਲ ਗੱਡੀ ਰਾਹੀਂ ਪੰਜਾਬ ਨੂੰ ਤੋਰ ਦਿੱਤਾ ਗਿਆ। ਗੱਡੀ ਪਟਨੇ, ਅਲਾਹਾਬਾਦ ਤੇ ਦਿੱਲੀ ਹੁੰਦੀ ਹੋਈ ਰਾਏਵਿੰਡ (ਪੰਜਾਬ) ਦੇ ਸਟੇਸ਼ਨ ’ਤੇ ਆ ਪਹੁੰਚੀ। ਏਥੋਂ ਵਾਰੰਟ ਬਣਾ ਕੇ ਪੰਜਾਬ ਦੀਆਂ ਜੇਲ੍ਹਾਂ ਨੂੰ ਤੋਰ ਦਿੱਤਾ। ੨ ਨਵੰਬਰ, ੧੯੧੪ ਈ. ਨੂੰ ਮਿੰਟਗੁਮਰੀ ਜੇਲ੍ਹ ਦੇ ਹਵਾਲੇ ਕਰ ਦਿੱਤਾ ਗਿਆ।

**ਬਾਬਾ ਜਵਾਲਾ ਸਿੰਘ ਠੱਠੀਆਂ ਜੀ ਦੀ ਜ਼ੁਬਾਨੀ, ਜੇਲ੍ਹ ਵਿਚ ਕੈਦੀਆਂ ’ਤੇ ਜ਼ੁਲਮ:-** ਮੈਨੂੰ ਪਿਸ਼ਾਬ ਆਇਆ ਤਾਂ ਮੈਂ ਇਕ ਬਾਬੂ ਨੂੰ ਪਿਸ਼ਾਬ ਜਾਣ ਲਈ ਕਿਹਾ ਤਾਂ ਉਸਨੇ ਮੇਰੇ ਨਾਲ ਇੱਕ ਨੰਬਰਦਾਰ ਨੂੰ ਭੇਜਿਆ। ਉਹ ਮੈਨੂੰ ਬੰਬੇ ਅਹਾਤੇ ਵਿਚ ਲੈ ਗਿਆ, ਉੱਥੇ ਵੇਖਿਆ ਕਿ ਆਦਮੀ ਬੰਬਾ ਗੇੜ ਰਹੇ ਸਨ, ਜਿਹੜਾ ਜ਼ਰਾ ਕੁ ਢਿੱਲਾ ਹੁੰਦਾ ਉਸ ਦੇ ਕਈ ਹੱਥ ਲੰਮਾ ਛਿੱਤਰ ਮਾਰ ਕੇ ਦੂਹਰਾ ਕਰ ਦਿੰਦੇ। ਸਾਡੇ ’ਤੇ ਵੀ ਜ਼ੁਲਮਾਂ ਦੀ ਸ਼ੁਰੂਆਤ ਹੋਈ। ਸਾਨੂੰ ਜਿਹੜੀ ਰੋਟੀ ਰਾਤ ਨੂੰ ਖਾਣ ਵਾਸਤੇ ਦਿੱਤੀ, ਉਸ ਵਿੱਚੋਂ ਰੋਟੀ ਦਾ ਸਵਾਦ ਘੱਟ ਅਤੇ ਮਿੱਟੀ ਦਾ ਸਵਾਦ ਵੱਧ ਆਉਂਦਾ ਸੀ। ਨਾਲ ਦੀ ਕੋਠੜੀ ਵਿਚ ਸ਼ੇਰ ਸਿੰਘ ਸੀ, ਉਸ ਨੂੰ ਪੁੱਛਿਆ ਤਾਂ ਕਹਿਣ ਲੱਗਾ ਕਿ ਮੇਰੀ ਰੋਟੀ ਤਾਂ ਸਵਾਦ ਹੈ, ਦੂਸਰੇ ਪਾਸੇ ਰਾਮ ਰੱਖਾ ਸੀ ਉਸ ਨੂੰ ਪੁੱਛਿਆ ਤਾਂ ਉਸਨੇ ਵੀ ਰੋਟੀ ਸਵਾਦ ਹੋਣ ਦੀ ਸ਼ਾਹਦੀ ਭਰ ਦਿੱਤੀ। ਦੋਵੇਂ ਹੀ ਹੱਸ ਪਏ। ਏਨੇ ਨੂੰ ਕੇਸਰ ਸਿੰਘ ਨੇ ਕਿਹਾ ਕਿ ਰੋਟੀ ਕੋਈ ਨਾ ਖਾਵੇ। ਮੈਂ ਇਸ ਵੇਲੇ ਤਕ ਦਾਲ ਪੀ ਚੁੱਕਾ ਸੀ। ਸਾਰੇ ਪਾਸੇ ਰੋਟੀ ਨਾ ਖਾਣ ਕਰਕੇ ਭੁੱਖ ਹੜਤਾਲ ਹੋ ਗਈ, ਰਾਤ ਇੱਕ ਵਜੇ ਤਕ ਗੱਲਾਂ ਕਰਦੇ ਕਰਦੇ ਲੰਮੇ ਪੈ ਗਏ। ਸਵੇਰੇ ਜੇਲ੍ਹ ਅਧਿਕਾਰੀ ਪੁੱਛਣ ਲੱਗੇ ਕਿ ਰੋਟੀ ਕਿਉਂ ਨਹੀਂ ਖਾਧੀ? ਅਸੀਂ ਜਵਾਬ ਦਿੱਤਾ ਕਿ ਰੋਟੀ ਹੁੰਦੀ ਤਾਂ ਖਾਂਦੇ। ਸਵੇਰ ਨੂੰ ਰੋਟੀ ਆਈ ਤਾਂ ਸਭ ਨੇ ਇਨਕਾਰ ਕਰ ਦਿੱਤਾ। ਡਿਪਟੀ ਕਮਿਸ਼ਨਰ, ਕਸ਼ਮੀਰੀ ਬ੍ਰਾਹਮਣ ਸੀ, ਉਸ ਦੀ ਕਿਸੇ ਨੇ ਨਾ ਸੁਣੀ। ਰਿਪੋਰਟ ਗਵਰਨਰ ਨੂੰ ਹੋਈ, ਉਸ ਨੇ ਸਪੈਸ਼ਲ ਖਾਣੇ ਦਾ ਹੁਕਮ ਦਿੱਤਾ ਤਾਂ ਜਾ ਕੇ ਹੜਤਾਲ ਖੁਲ੍ਹੀ। ਅਪਰਾਧਸ਼ੀਲ ਪੁੱਛ-ਗਿੱਛ ਵਿਭਾਗ ਦੇ ਇੰਸਪੈਕਟਰ ਸੁੱਖਾ ਸਿੰਘ ਤੇ ਉਸ ਦਾ ਸਟਾਫ ਫਿਰ ਸਾਡੇ ਨਾਂ ਪਤੇ ਲਿਖ ਕੇ ਲੈ ਗਏ। ੨੨ ਦਿਨ ਮਿੰਟਗੁਮਰੀ ਜੇਲ੍ਹ ਵਿਚ ਰੱਖਣ ਪਿੱਛੋਂ ਪਾਲ ਸਿੰਘ ਮਰਹਾਣਾ, ਇੰਦਰ ਸਿੰਘ ਅਤੇ ਮੈਨੂੰ ਬੇੜੀਆਂ, ਹੱਥਕੜੀਆਂ ਲਾ ਕੇ ਮੀਆਂਵਾਲੀ ਜੇਲ੍ਹ ਭੇਜ ਦਿੱਤਾ ਗਿਆ। ਏਥੇ ਵੀ ਜੇਲ੍ਹ ਦੀ ਰੋਟੀ ਦਾ ਹਾਲ ਮਾੜਾ ਸੀ ਤੇ ਸਬਜ਼ੀ ਘਾਹ ਫੂਸ ਤੋਂ ਤਿਆਰ ਕੀਤੀ ਜਾਂਦੀ ਸੀ। ਇੱਕ ਦਿਨ ਡਿਪਟੀ ਕਮਿਸ਼ਨਰ ਨੇ ਮੇਰੀ ਕੋਠੀ ਸਾਹਮਣੇ ਆ ਕੇ ਦੁੱਖ ਤਕਲੀਫ ਬਾਰੇ ਪੁੱਛਿਆ, ਰੋਟੀ ਦੀ ਮੁਸ਼ਕਲ ਬਾਰੇ ਕਿਹਾ ਤਾਂ ਬੋਲਿਆ ਕਿ ਤੁਸੀਂ ਤਾਂ ਇਸ ਦੇ ਵੀ ਲਾਇਕ ਨਹੀਂ।

ਫਿਰ ਇੱਕ ਦਿਨ ਸੁੱਖਾ ਸਿੰਘ, ਮੌਲਵੀ ਅਮੀਰ ਅਲੀ ਅਤੇ ਮਰਹਾਣੇ ਦੇ

ਜੈਲਦਾਰ ਕਪੂਰ ਸਿੰਘ ਪਾਸ ਮੈਨੂੰ ਲਿਜਾਇਆ ਗਿਆ ਜੋ ਜੇਲ੍ਹ ਵਿਚ ਆਏ ਹੋਏ ਸਨ। ਮੈਨੂੰ ਵੇਖ ਕੇ ਸੁੱਖਾ ਸਿੰਘ ਉੱਚੀ-ਉੱਚੀ ਕਹਿਣ ਲੱਗਾ ਦੇਖੋ ਉਸ ਦਾ ਵਾਲ ਵਿੰਗਾ ਨਹੀਂ ਹੋਇਆ। ਕਪੂਰ ਸਿੰਘ ਬੋਲਿਆ ਭੁੱਖੇ ਮਰਦੇ ਗਏ ਸੀ, ਰੋਟੀ ਰੱਜਕੇ ਮਿਲੀ ਤਾਂ ਖੇਹ ਉਡਾਉਣ ਲੱਗ ਪਏ ਨੇ। ਮੈਂ ਕਿਹਾ ਚੁੱਪ ਉਏ ਮੂੰਹ ਬੰਦ ਕਰ, ਖ਼ਬਰਦਾਰ ਜੇ ਅੱਗੋਂ ਬੋਲਿਆ। ਸੁੱਖਾ ਸਿੰਘ ਨੇ ਕਿਹਾ ਤੂੰ ਸਿੱਖ ਹੈਂ ਮੈਨੂੰ ਤੇਰੇ 'ਤੇ ਤਰਸ ਆਂਉਦਾ ਹੈ। ਮੈਂ ਕਈਆਂ ਨੂੰ ਛੱਡ ਦਿੱਤਾ ਤੈਨੂੰ ਵੀ ਛੱਡ ਸਕਦਾ ਹਾਂ, ਦੱਸ ਜਿਹੜਾ ਜਲਸਾ ਹਾਂਗਕਾਂਗ ਨਿੰਮ ਹੇਠ ਹੋਇਆ ਸੀ ਉਸ ਵਿਚ ਕਿਸ-ਕਿਸ ਭਾਸ਼ਣ ਦਿੱਤਾ। ਮੈਂ ਆਖਿਆ ਮੈਨੂੰ ਨਹੀਂ ਪਤਾ। ਅੱਛਾ ਜਿਹੜਾ ਜਲਸਾ ਗੁਰਦੁਆਰੇ ਹੋਇਆ ਸੀ ਉਸ ਵਿਚ ਜਿਹੜੀ ਸਿੰਘਣੀ ਬੋਲੀ ਸੀ, ਉਹ ਕਿਸ ਦੀ ਸਿੰਘਣੀ ਸੀ। ਮੈਨੂੰ ਕੋਈ ਪਤਾ ਨਹੀਂ। ਉਸ ਕਿਹਾ ਨਵਾਬ ਖਾਂ ਨੂੰ ਜਾਣਦਾ ਹੈਂ? ਹਾਂ, ਮੈਂ ਕਿਹਾ। ਉਸ ਨੇ ਸਾਰੀਆਂ ਪ੍ਰਾਈਵੇਟ ਗੱਲਾਂ ਜੋ ਕਿਸੇ ਜ਼ਿੰਮੇਦਾਰ ਨੂੰ ਪਤਾ ਹੁੰਦੀਆਂ ਹਨ, ਦੱਸ ਛੱਡੀਆਂ ਸਨ। ਮੈਂ ਹੈਰਾਨ ਹੋਇਆ, ਨਵਾਬ ਖਾਂ ਵਾਅਦਾ ਮੁਆਫ ਗਵਾਹ ਬਣ ਚੁੱਕਾ ਸੀ। ਅਚਾਨਕ ਦਿਨ ਦੇ ਪੰਜ ਵਜੇ ਮੇਰਾ ਦਰਵਾਜ਼ਾ ਖੁੱਲ੍ਹਾ ਤੇ ਮੇਰਾ ਲਾਹੌਰ ਦਾ ਚਲਾਣ ਹੋ ਗਿਆ।

ਹਿੰਦ ਦੀ ਸਰਕਾਰ ਬਰਤਾਨੀਆ ਵਿਰੁੱਧ ਗਤੀਵਿਧੀਆਂ ਕਰਨ ਵਾਲੇ ਦੇਸ਼-ਭਗਤਾਂ ਵਿਰੁੱਧ ਪਹਿਲਾ ਲਾਹੌਰ ਸਾਜ਼ਿਸ਼ ਮੁਕੱਦਮਾ ੨੬ ਅਪ੍ਰੈਲ, ੧੯੧੫ ਈ. ਨੂੰ ਡੀਫੈਂਸ ਆਫ ਇੰਡੀਆ ਐਕਟ ਅਧੀਨ ਸ਼ੁਰੂ ਹੋਇਆ, ਜਿਸ ਵਿਚ ਬਾਬਾ ਜਵਾਲਾ ਸਿੰਘ ਵੀ ਸ਼ਾਮਲ ਕਰ ਦਿੱਤੇ ਗਏ। ਸਰਕਾਰੀ ਧਿਰ ਵੱਲੋਂ ਨਵਾਬ ਖਾਂ ਤੇ ਉਮਰਾਉ ਸਿੰਘ ਗਵਾਹ ਪੇਸ਼ ਹੋਏ। ਬਾਬਾ ਜਵਾਲਾ ਸਿੰਘ ਨੇ ਆਪਣੇ ਪੱਖ ਵਿਚ ਕੋਈ ਵੀ ਗਵਾਹ ਹਾਂਗਕਾਂਗ ਜਾਂ ਅਮਰੀਕਾ ਤੋਂ ਪੇਸ਼ ਨਾ ਕੀਤਾ। ਉਸ ਨੇ ਖ਼ੁਦ ਅਮਰੀਕਨ ਗ਼ਦਰ ਪਾਰਟੀ ਦਾ ਮੈਂਬਰ ਹੋਣ ਅਤੇ ਫਰੈਸਨੋ ਮੀਟਿੰਗ ਜਾਂ ਯੁਗਾਂਤਰ ਆਸ਼ਰਮ ਨਾਲ ਸੰਬੰਧਾਂ ਤੋਂ ਇਨਕਾਰ ਕੀਤਾ। ਆਪ ਨੂੰ ਮੁਕੱਦਮੇ ਦੌਰਾਨ ਅਦਾਲਤ ਦੀ ਹੱਤਕ ਦੇ ਜੁਰਮ ਵਿਚ ਤੀਹ ਬੈਂਤਾਂ ਦੀ ਸਜ਼ਾ ਸੁਣਾਈ ਗਈ। ਹਰ ਸਾਲ ਅਮਰੀਕਾ ਵਿਚ ਡੇਢ ਲੱਖ ਬੋਰੀ ਆਲੂ ਪੈਦਾ ਕਰ ਕੇ ਪੈਸਾ ਕਮਾਉਣ ਵਾਲੇ ਬਾਬੇ ਨੂੰ ਦੇਸ਼ ਨੂੰ ਦੇਸ਼ ਦੀ ਅਜ਼ਾਦੀ ਵੱਧ ਪਿਆਰੀ ਸੀ।

੧੩ ਸਤੰਬਰ ੧੯੧੫ ਈ. ਨੂੰ ਲਾਹੌਰ ਸਾਜ਼ਿਸ਼ ਮੁਕੱਦਮੇ ਦਾ ਫੈਸਲਾ ਸੁਣਾਉਂਦਿਆਂ। ਤਿੰਨ ਮੈਂਬਰੀ ਟ੍ਰਿਬਿਊਨਲ ਜਿਸ ਦੇ ਮੈਂਬਰ ਮੇਜਰ ਇਰਵਿਨ, ਐਲਿਸ ਅਤੇ ਲਾਹੌਰ ਉੱਚ-ਅਦਾਲਤ ਦਾ ਵਕੀਲ ਰਾਏ ਬਹਾਦਰ ਸ਼ਿਵ ਨਰਾਇਣ ਸਨ, ਨੇ ਜਿੱਥੇ ਉਨ੍ਹਾਂ ਨੂੰ ਜੀਵਨ ਭਰ ਲਈ ਜਲਾਵਤਨੀ ਅਤੇ ਜਾਇਦਾਦ ਜਬਤੀ ਦੀ ਸਜ਼ਾ ਸੁਣਾਈ, ਉੱਥੇ ਪਾਰਟੀ ਦਾ ਦਿਮਾਗ ਗਰਦਾਨਿਆ। ੧੯੧੫ ਤੋਂ ੧੯੩੩ ਈ. ਤਕ ਬਾਬਾ ਜੀ ਭਿੰਨ-ਭਿੰਨ ਜੇਲ੍ਹਾਂ ਵਿਚ ਕੈਦ ਰਹੇ। ਛੇ ਸਾਲ ਅੰਡੇਮਾਨ ਜੇਲ੍ਹ ਵਿਚ ਕੈਦ ਰਹੇ ਜਿੱਥੇ ਆਪ ਨੂੰ ਕਦੇ ਕਛਿਹਰੇ ਤੇ ਪਗੜੀ ਲਈ ਭੁੱਖ ਹੜਤਾਲ ਕਰਨੀ ਪਈ ਤੇ

ਕਦੇ ਟੋਪੀ ਵਿਰੁੱਧ ਸਾਲਾਂ ਤਕ ਪਿੰਜਰੇ ਵਿਚ ਕੈਦ ਰਹਿਣਾ ਪਿਆ। ੧੯੧੪-੧੯੧੫ ਈ. ਵਾਲੇ ਦੇਸ਼-ਭਗਤਾਂ ਦੀਆਂ ਸਜ਼ਾਵਾਂ ਪੂਰੀਆਂ ਹੋ ਚੁੱਕੀਆਂ ਸਨ, ਉਨ੍ਹਾਂ ਦੀ ਰਿਹਾਈ ਲਈ ਪੰਜਾਬ ਵਿਚ ਇਕ ਸਖਤ ਸੰਘਰਸ਼ ਸ਼ੁਰੂ ਹੋਇਆ। ਜਿਸ ਕਰਕੇ ਸਰਕਾਰ ਨੂੰ ਰਿਹਾਈ ਦੇ ਹੁਕਮ ਕਰਨੇ ਪਏ। ਬਾਬਾ ਜਵਾਲਾ ਸਿੰਘ ਵੀ ੧੯੩੩ ਈ. ਵਿਚ ਰਿਹਾਅ ਹੋ ਗਏ। ਕੁਰਬਾਨੀ ਦਾ ਜਜ਼ਬਾ ਇੰਨਾ ਸੀ ਕਿ ਰਿਹਾਅ ਹੁੰਦਿਆਂ ਹੀ ਬਾਬਾ ਗੁਰਮੁੱਖ ਸਿੰਘ ਤੇ ਬਾਬਾ ਪ੍ਰਿਥਵੀ ਸਿੰਘ ਜਿਨ੍ਹਾਂ ਨੂੰ ਕਾਬਲ ਵਿਚ ਅਫ਼ਗਾਨਿਸਤਾਨ ਹਕੂਮਤ ਨੇ ਫੜ ਲਿਆ ਸੀ, ਦੀ ਰਿਹਾਈ ਲਈ ਪੰਜਾਬ ਵਿਚ ਚੱਲ ਰਹੀ ਲਹਿਰ ਵਿਚ ਜਾ ਸ਼ਾਮਲ ਹੋਏ।

ਬਾਬਾ ਵਿਸਾਖਾ ਸਿੰਘ ਜੀ ਦੇ ਪਿੰਡ ਨਜ਼ਰਬੰਦੀ ਕਾਰਨ ੧੯੩੪ ਈ. ਵਿਚ ਬਾਬਾ ਜੀ, "ਦੇਸ਼ ਭਗਤ ਪਰਿਵਾਰ ਸਹਾਇਕ ਕਮੇਟੀ" ਦੇ ਕਾਰਜਕਾਰੀ ਪ੍ਰਧਾਨ ਚੁਣ ਲਏ ਗਏ। ਏਸੇ ਹੀ ਸਾਲ ਆਪ 'ਕਿਰਤੀ' ਅਖ਼ਬਾਰ ਦੇ ਮੈਨੇਜਰ ਬਣਾਏ ਗਏ। ੧੯੩੫ ਈ. ਵਿਚ ਆਪ ਨੂੰ ੧੨੪ (ੳ) ਹੇਠ ਗ੍ਰਿਫ਼ਤਾਰ ਕਰ ਕੇ ਇੱਕ ਸਾਲ ਸਖਤ ਕੈਦ ਅਤੇ ਢਾਈ ਸੌ ਰੁਪਏ ਜੁਰਮਾਨੇ ਦੀ ਸਜ਼ਾ ਸੁਣਾਈ ਗਈ। ਰਿਹਾਈ ਪਿੱਛੋਂ ਸੋਸ਼ਲਿਸਟ ਉਮੀਦਵਾਰਾਂ ਨੂੰ ਚੋਣਾਂ ਵਿਚ ਸਫਲ ਕਰਾਉਣ ਲਈ ਬਣਾਏ ਗਏ "ਦੇਸ਼ ਭਗਤ ਚੋਣ ਬੋਰਡ" ਦੇ ਪ੍ਰਧਾਨ ਚੁਣੇ ਗਏ। ਇਸ ਕਾਰਜ ਦੀ ਪੂਰਤੀ ਲਈ ਉਨ੍ਹਾਂ ਪਿੰਡ-ਪਿੰਡ ਫਿਰ ਕੇ ਸਖਤ ਮਿਹਨਤ ਕੀਤੀ। ਚੋਣਾਂ ਤੋਂ ਵਿਹਲੇ ਹੁੰਦਿਆਂ ਹੀ ਪੰਜਾਬ ਦੇ ਕਿਸਾਨਾਂ ਨੂੰ ਲਾਮਬੰਦ ਕਰਨਾ ਸ਼ੁਰੂ ਕਰ ਦਿੱਤਾ ਅਤੇ ੭੫,੦੦੦ ਕਿਸਾਨਾਂ ਨੂੰ ਕਿਸਾਨ ਲਹਿਰ ਦੇ ਮੈਂਬਰ ਬਣਾਇਆਂ। ਜਦ ਨੀਲੀ ਬਾਰ ਵਿਚ ੫੦,੦੦੦ ਮੁਜਾਰਿਆਂ ਨੇ ਜਗੀਰਦਾਰਾਂ ਦੇ ਜੁਲਮ ਵਿਰੁੱਧ ਹੜਤਾਲ ਕੀਤੀ ਤਾਂ ਆਪ ਨੇ ਉਨ੍ਹਾਂ ਦੀ ਕਾਮਯਾਬੀ ਤਕ ਸਹਾਇਤਾ ਕੀਤੀ। ਜਦੋਂ ਆਪ ਕੋਮੀਲਾ (ਬੰਗਾਲ) ਵਿਚ ਹੋਣ ਵਾਲੀ ਸਰਬ ਹਿੰਦ ਕਿਸਾਨ ਕਾਨਫਰੰਸ 'ਚ ਸ਼ਾਮਲ ਹੋਣ ਲਈ ਲਾਰੀ ਵਿਚ ਸਵਾਰ ਹੋ ਕੇ ੬ ਮਈ, ੧੯੩੮ ਈ. ਨੂੰ ਲਾਹੌਰ ਵੱਲ ਆ ਰਹੇ ਸਨ ਤਾਂ ਲਾਰੀਆਂ ਦੀ ਟੱਕਰ ਵਿਚ ਸਖਤ ਜ਼ਖ਼ਮੀ ਹੋ ਗਏ। ਸਿੱਟੇ ਵਜੋਂ ਉਨ੍ਹਾਂ ਦੀ ਖੱਬੀ ਬਾਂਹ ਤੇ ਚਾਰ ਪਸਲੀਆਂ ਟੁੱਟ ਗਈਆਂ ਅਤੇ ਮੱਥੇ 'ਤੇ ਵੀ ਗਹਿਰੀ ਸੱਟ ਲੱਗੀ। ਆਖਰੀ ਦਮ ਤਕ ਹਸਪਾਲ ਵਿਚ ਹੋਸ਼ ਹਵਾਸ ਵਿਚ ਸਨ ਕਿ ਮੌਤ ਦੇ ਜ਼ਾਲਮ ਪੰਜੇ ਨੇ ੯ ਮਈ, ੧੯੩੮ ਈ. ਦੀ ਸਵੇਰ ਨੂੰ ਉਨ੍ਹਾਂ ਨੂੰ ਕਿਰਤੀ ਜਮਾਤ ਤੋਂ ਖੋਹ ਲਿਆ। ਬਾਬਾ ਜੀ ਨੇ ਜਿੱਥੇ ਸਾਲਾਂ ਬੱਧੀ ਅਮਰੀਕਾ ਵਿਚ ਅਮੀਰੀ ਜ਼ਿੰਦਗੀ ਬਤੀਤ ਕੀਤੀ, ਉੱਥੇ ੧੮ ਸਾਲ ਕੈਦ ਦੀਆਂ ਮੁਸੀਬਤਾਂ ਝੱਲਦਿਆਂ ਵੀ ਕਦੇ ਘਬਰਾਹਟ ਨੇੜੇ ਨਹੀਂ ਆਉਣ ਦਿੱਤੀ। ਅੱਜ ਵੀ ਬਾਬਾ ਜੀ ਦੀ ਕੁਰਬਾਨੀ ਸਾਡੇ ਲਈ ਪ੍ਰੇਰਨਾ ਦਾ ਸਰੋਤ ਹੈ, ਜਦੋਂ ਮਨੁੱਖ ਹੱਥੋਂ ਮਨੁੱਖ ਦੀ ਹੁੰਦੀ ਲੁੱਟ ਅਤੇ ਆਰਥਿਕ ਤੇ ਸਮਾਜਿਕ ਨਾ-ਬਰਾਬਰੀ ਦੇਸ਼ ਵਾਸਤੇ ਵੱਡਾ ਮਸਲਾ ਬਣੀ ਖੜੀ ਹੈ। ■

# ਸਿੱਖ ਧਰਮ ਅਤੇ ਵਿਗਿਆਨ

*-ਸ. ਰਣਜੀਤ ਸਿੰਘ**

ਰੂਹਾਨੀਅਤ ਨਾਲ ਭਰਪੂਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਨਾਲ ਇੱਕ-ਮਿੱਕ ਹੋ ਕੇ ਜੋ ਵਿਗਿਆਨਕ ਤੱਥ ਸਾਡੇ ਸਾਹਮਣੇ ਅੱਜ ਤੋਂ ਪੰਜ ਸੌ ਸਾਲ ਪਹਿਲਾਂ ਰੱਖੇ ਹਨ, ਉਨ੍ਹਾਂ ਨੂੰ ਅੱਜ ਦੇ ਵਿਗਿਆਨੀਆਂ ਨੇ ਹੁਣ ਖੋਜਿਆ ਹੈ, ਖੋਜ ਰਹੇ ਹਨ ਅਤੇ ਆਉਣ ਵਾਲੇ ਸਮੇਂ ਵਿਚ ਵੀ ਖੋਜਦੇ ਰਹਿਣਗੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਕਿ ਧਰਤੀ ਕੇਵਲ ਇੱਕ ਉਹ ਹੀ ਨਹੀਂ ਹੈ ਜਿਸ 'ਤੇ ਅਸੀਂ ਜੀਵਨ ਬਤੀਤ ਕਰ ਰਹੇ ਹਾਂ, ਸਗੋਂ ਇਸ ਤੋਂ ਅੱਗੇ ਹੋਰ ਵੀ ਕਈ ਧਰਤੀਆਂ ਹਨ ਤਾਂ ਉਹ ਕਿਸ ਦੇ ਸਹਾਰੇ ਖੜ੍ਹੀਆਂ ਹਨ? ਆਪ ਨੇ ਸਭ ਨੂੰ ਵੰਗਾਰ ਪਾ ਕੇ ਇਹ ਸਿਧਾਂਤ ਦ੍ਰਿੜ੍ਹ ਕਰਵਾਇਆ:

*ਧਰਤੀ ਹੋਰੁ ਪਰੈ ਹੋਰੁ ਹੋਰੁ॥*
*ਤਿਸ ਤੇ ਭਾਰੁ ਤਲੈ ਕਵਣੁ ਜੋਰੁ॥* *(ਪੰਨਾ ੩)*

ਕਾਪਰਨੀਕਸ ਅਤੇ ਗੈਲੀਲੀਓ ਮਹਾਨ ਵਿਗਿਆਨੀਆਂ ਨੇ ਅੰਬਰ ਦੀਆਂ ਡੂੰਘਾਈਆਂ ਨੂੰ ਆਪਣੀ ਖੋਜ ਨਾਲ ਦੇਖ ਕੇ ਸਾਡੇ ਸਾਹਮਣੇ ਇਹ ਤੱਥ ਪੇਸ਼ ਕੀਤੇ ਕਿ ਸੂਰਜ, ਧਰਤੀ, ਚੰਦ ਤੇ ਹੋਰ ਗ੍ਰਹਿ ਲਗਾਤਾਰ ਘੁੰਮ ਰਹੇ ਹਨ। ਇਹ ਧਾਰਨਾ ਈਸਾਈ ਜਗਤ ਦੇ ਧਾਰਮਿਕ ਗ੍ਰੰਥਾਂ ਦੇ ਅਨੁਕੂਲ ਨਹੀਂ ਸੀ। ਇਸ ਲਈ ਯੂਰਪ ਦੀਆਂ ਧਾਰਮਿਕ ਸੰਸਥਾਵਾਂ, ਚਰਚ ਅਤੇ ਪੋਪ ਵੱਲੋਂ ਇਸ ਦੀ ਸਖਤ ਵਿਰੋਧਤਾ ਕੀਤੀ ਗਈ। ਜਿਸ ਦੇ ਸਿੱਟੇ ਵਜੋਂ ਕਾਪਰਨੀਕਸ ਤਾਂ ਆਪਣੀ ਖੋਜ ਜ਼ਾਹਿਰ ਹੀ ਨਾ ਕਰ ਸਕਿਆ ਅਤੇ ਗੈਲੀਲੀਓ ਨੇ ਮਾਫੀ ਮੰਗ ਕੇ ਜੇਲ੍ਹ ਵਿੱਚੋਂ ਆਪਣੀ ਜਾਨ ਬਚਾਈ। ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੈਲੀਲੀਓ ਤੋਂ ਸੌ ਸਾਲ ਪਹਿਲਾਂ ਹੀ ਦੁਨੀਆ ਦੇ ਸਾਹਮਣੇ ਇਹ ਵਿਚਾਰ ਰੱਖਿਆ ਸੀ:

*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥*
*ਕੋਹ ਕਰੋੜੀ ਚਲਤ ਨ ਅੰਤੁ॥* *(ਪੰਨਾ ੪੬੪)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਹੋਰ ਵਿਗਿਆਨਕ ਤੱਥ ਸਾਡੇ ਸਾਹਮਣੇ ਰੱਖਿਆ ਜਿਸ ਨੂੰ ਅੱਜ ਸਾਰੇ ਵਿਗਿਆਨਕ ਮੰਨਦੇ ਹਨ ਕਿ ਚੰਦਰਮਾ ਦੀ ਆਪਣੀ ਕੋਈ ਰੋਸ਼ਨੀ ਨਹੀਂ ਹੈ। ਇਹ ਸੂਰਜ ਦੀ ਰੋਸ਼ਨੀ ਨੂੰ ਹੀ ਪਰਿਵਰਤਿਤ ਕਰਦਾ ਹੈ। ਚੰਦਰਮਾ ਦੇ ਜਿਸ ਭਾਗ 'ਤੇ ਸੂਰਜ ਦੀ ਰੋਸ਼ਨੀ ਪੈਂਦੀ ਹੈ, ਉਹ ਭਾਗ ਸਾਨੂੰ ਦਿਖਾਈ ਦਿੰਦਾ ਹੈ :

*ਸਸਿ ਘਰਿ ਸੂਰੁ ਦੀਪਕੁ ਗੈਣਾਰੇ॥* *(ਪੰਨਾ ੧੦੪੧)*

ਅਤੇ

*ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ॥* *(ਪੰਨਾ ੯੪੩)*

ਸੰਸਾਰ ਦੀ ਉਤਪਤੀ ਅਤੇ ਨਾਸ਼ਵਾਨਤਾ ਦੀ ਸਚਾਈ ਬਾਰੇ ਗੁਰਬਾਣੀ ਦੀ

**੧੦੫, ਮਾਇਆ ਨਗਰ, ਸਿਵਿਲ ਲਾਈਨ, ਲੁਧਿਆਣਾ-੧੪੧੦੦੧; ਮੋ: +੯੧੯੯੧੫੫-੧੫੪੩੬*

ਵਿਆਖਿਆ ਵੀ ਅੱਜ ਦੀਆਂ ਵਿਗਿਆਨਕ ਖੋਜਾਂ ਦੇ ਅਨੁਕੂਲ ਹੈ। ਗੁਰਬਾਣੀ ਅਨੁਸਾਰ ਅਕਾਲ ਪੁਰਖ ਦੇ ਇੱਕ ਹੁਕਮ ਜਾਂ ਫੁਰਨੇ ਨਾਲ ਹੀ ਸਾਰੇ ਬ੍ਰਹਿਮੰਡ ਦਾ ਪਸਾਰਾ ਅਰੰਭ ਹੋਇਆ ਹੈ ਅਤੇ ਲੱਖਾਂ ਹੀ ਦਰਿਆ ਹੋਂਦ ਵਿਚ ਆ ਗਏ।

ਸੰਨ ੨੦੧੨ ਵਿਚ ਸੰਸਾਰ ਭਰ ਦੇ ਵਿਗਿਆਨੀਆਂ ਨੇ ਇਕੱਠੇ ਹੋ ਕੇ ਸਵਿਟਜ਼ਰਲੈਂਡ ਅਤੇ ਫ਼ਰਾਂਸ ਦੀ ਸਰਹੱਦ ਤੇ ੩੦੦ ਫੁੱਟ ਡੂੰਘੀ ਅਤੇ ੨੭ ਕਿਲੋਮੀਟਰ ਲੰਬੀ ਇਕ ਪ੍ਰਯੋਗਸ਼ਾਲਾ ਬਣਾ ਕੇ ਉਸ ਇੱਕ ਤੱਤ ਦੀ ਖੋਜ ਕੀਤੀ ਜਿਹੜਾ ਖਰਬਾਂ ਸਾਲ ਪਹਿਲਾਂ ਧੁੰਦੂਕਾਰੇ ਵਿੱਚੋਂ ਇੱਕ ਕਣ ਤੋਂ ਧਰਤੀ ਬਣਿਆ ਸੀ। ਇਸ ਕਣ ਦਾ ਨਾਂ ਉਨ੍ਹਾਂ ਨੇ ਗਾਡ ਪਾਰਟੀਕਲ ਰੱਖਿਆ। ਸਾਇੰਸਦਾਨ ਬਹੁਤ ਖੁਸ਼ ਹੋਏ ਕਿ ਉਹਨਾਂ ਨੇ ਪਹਿਲੀ ਵੱਡੀ ਖੋਜ ਕਰ ਕੇ ਇਹ ਜਾਣ ਲਿਆ ਹੈ ਕਿ ਇੱਕ ਤੋਂ ਅਨੇਕਾਂ ਕਣਾਂ ਵਿਚ ਵੰਡ ਹੋ ਕੇ ਕਿਵੇਂ ਧਰਤੀ ਦਾ ਪਸਾਰਾ ਹੋਇਆ। ਜੁਲਾਈ ੨੦੧੨ ਦੇ ਇਕ ਪੰਜਾਬੀ ਅਖਬਾਰ ਦੇ ਸੰਪਾਦਕ ਨੇ ਲਿਖਿਆ ਕਿ ਜਿਹੜੀ ਖੋਜ ਹੁਣ ਵਿਗਿਆਨੀਆਂ ਨੇ ਕੀਤੀ ਹੈ ਇਹ ਖੋਜ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਅੱਜ ਤੋਂ ੫੦੦ ਸਾਲ ਪਹਿਲਾਂ ਹੀ ਕਰ ਚੁੱਕੇ ਹਨ। ਜਪੁ ਜੀ ਸਾਹਿਬ ਦੀ ਬਾਣੀ ਵਿਚ ਆਪ ਫੁਰਮਾਉਂਦੇ ਹਨ :

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥* *(ਪੰਨਾ ੩)*

ਭਾਵ ਅਕਾਲ ਪੁਰਖ ਦੇ ਇੱਕ ਹੁਕਮ ਜਾਂ ਫੁਰਨੇ ਨਾਲ ਹੀ ਸਾਰੇ ਬ੍ਰਹਿਮੰਡ ਦਾ ਪਸਾਰਾ ਹੋਇਆ ਹੈ। ਇਹ ਪਸਾਰਾ ਕਦੋਂ ਹੋਇਆ? ਇਸ ਬਾਰੇ ਪਰਮਾਤਮਾ ਆਪ ਹੀ ਜਾਣਦਾ ਹੈ।

ਮਨੁੱਖ ਭਾਵੇਂ ਲੱਖਾਂ ਯਤਨ ਕਰ ਲਵੇ ਉਹ ਇਸ ਪਸਾਰੇ ਦਾ ਆਦਿ ਤੇ ਅੰਤ ਨਹੀਂ ਪਾ ਸਕੇਗਾ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*. . . ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*
*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥* *(ਪੰਨਾ ੪)*

ਜਿੱਥੇ ਅਕਾਲ ਪੁਰਖ ਦੇ ਇੱਕ ਫੁਰਨੇ ਨਾਲ ਇਹ ਪਸਾਰਾ ਹੋਇਆ ਹੈ, ਉੱਥੇ ਇਸ ਦਾ ਅੰਤ ਵੀ ਹੋਵੇਗਾ, ਇਹ ਗੱਲ ਅੱਜ ਸਾਇੰਸਦਾਨ ਵੀ ਮੰਨਦੇ ਹਨ ਕਿ ਸੰਸਾਰ ਦਾ ਆਦਿ ਵੀ ਹੈ ਅਤੇ ਅੰਤ ਵੀ ਹੈ। ਗੁਰਬਾਣੀ ਨੇ ਇਹ ਸਚਾਈ ਸੈਂਕੜੇ ਸਾਲ ਪਹਿਲਾਂ ਹੀ ਸੰਸਾਰ ਦੇ ਸਾਹਮਣੇ ਰੱਖੀ ਹੈ:

*ਆਪਨ ਖੇਲੁ ਆਪਿ ਕਰਿ ਦੇਖੈ॥ ਖੇਲੁ ਸੰਕੋਚੈ ਤਉ ਨਾਨਕ ਏਕੈ॥. . .*
*ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ॥ ਆਪਨੈ ਭਾਣੈ ਲਏ ਸਮਾਏ॥ (ਪੰਨਾ ੨੯੨)*

ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ ਦੀ ਅਵਸਥਾ ਕੀ ਸੀ, ਇਸ ਬਾਰੇ ਵੀ ਵਿਗਿਆਨੀਆਂ ਕੋਲ ਕੋਈ ਠੋਸ ਜਵਾਬ ਨਹੀਂ ਹੈ ਪਰ ਗੁਰਬਾਣੀ ਵਿਚ ਇਸ ਦਾ ਵੀ ਬੜੇ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਹੈ:

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥*

*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥* (ਪੰਨਾ ੧੦੩੫)

ਫਿਰ ਅਕਾਲ ਪੁਰਖ ਦੇ ਹੁਕਮ ਨਾਲ ਇਹ ਬ੍ਰਹਿਮੰਡ ਹੋਂਦ ਵਿਚ ਆਇਆ ਜਿਸ ਬਾਰੇ ਗੁਰੂ ਸਾਹਿਬ ਫੁਰਮਾਉਂਦੇ ਹਨ :

*-ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥*
*ਬਾਝੁ ਕਲਾ ਆਡਾਣੁ ਰਹਾਇਆ॥* (ਪੰਨਾ ੧੦੩੬)
*-ਪਾਉਣ ਪਾਣੀ ਸੁੰਨੈ ਤੇ ਸਾਜੇ॥*
*ਸ੍ਰਿਸਟਿ ਉਪਾਇ ਕਾਇਆ ਗੜ ਰਾਜੇ॥* (ਪੰਨਾ ੧੦੩੭)

ਵਿਗਿਆਨੀਆਂ ਦਾ ਕਿਆਸ ਹੈ ਕਿ ਬ੍ਰਹਿਮੰਡ ਇੱਕ ਗੋਲੇ ਦੀ ਸ਼ਕਲ ਵਿਚ ਸੀ ਅਤੇ ਅਚਾਨਕ ਇੱਕ ਜ਼ੋਰਦਾਰ ਧਮਾਕੇ ਨਾਲ ਗੋਲਾ ਫਟ ਗਿਆ ਅਤੇ ਇਸ ਗੋਲੇ ਦੇ ਫਟਣ ਨਾਲ ਬ੍ਰਹਿਮੰਡ ਦਾ ਪਸਾਰਾ ਹੋਇਆ। ਇਸ ਵਰਤਾਰੇ ਨੂੰ ਉਨ੍ਹਾਂ ਨੇ ਬਿੱਗ ਬੈਂਗ ਦਾ ਨਾਂ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਦੀਆਂ ਪਹਿਲਾਂ ਇਸ ਵਰਤਾਰੇ ਦਾ ਜ਼ਿਕਰ ਕੀਤਾ ਹੈ। ਉਹ ਫੁਰਮਾਉਂਦੇ ਹਨ:

*ਆਪੇ ਸਚੁ ਕੀਆ ਕਰ ਜੋੜਿ॥ ਅੰਡਜ ਫੋੜਿ ਜੋੜਿ ਵਿਛੋੜਿ॥*
*ਧਰਤਿ ਅਕਾਸੁ ਕੀਏ ਬੈਸਣ ਕਉ ਥਾਉ॥ ਰਾਤਿ ਦਿਨੰਤੁ ਕੀਏ ਭਉ ਭਾਉ॥*
*ਜਿਨਿ ਕੀਏ ਕਰਿ ਵੇਖਣਹਾਰਾ॥ ਅਵਰੁ ਨ ਦੂਜਾ ਸਿਰਜਣਹਾਰਾ॥* (ਪੰਨਾ ੮੩੯)

ਅਰਥਾਤ ਪਰਮਾਤਮਾ ਨੇ ਆਪ ਹੀ ਜਗਤ ਦੇ ਆਂਡੇ ਵਰਗੇ ਗੋਲਾਕਾਰ ਨੂੰ ਤੋੜ ਕੇ ਹਿੱਸੇ ਕੀਤੇ ਫਿਰ ਇੱਕ ਦੂਜੇ ਤੋਂ ਅੱਡ ਕਰ ਦਿੱਤੇ (ਭਾਵ ਵਿਚ ਪੁਲਾੜ ਬਣਾ ਦਿੱਤਾ) ਇਸ ਤਰ੍ਹਾਂ ਧਰਤੀ ਤੇ ਆਸਮਾਨ ਰਹਿਣ ਲਈ ਥਾਂ ਬਣਾ ਦਿੱਤੇ।

ਅੱਜ ਸਾਇੰਸ ਇਹ ਗੱਲ ਮੰਨਦੀ ਹੈ ਕਿ ਵਿਸ਼ਵ ਦੀ ਹਰ ਚੀਜ਼ ਜੋੜ ਅਤੇ ਤੋੜ ਦੇ ਸਿਧਾਂਤ ਨਾਲ ਪੈਦਾ ਹੋ ਰਹੀ ਹੈ ਅਤੇ ਨਾਸ਼ ਹੋ ਰਹੀ ਹੈ। ਜੁੜਨ ਨਾਲ ਨਵੇਂ ਪਦਾਰਥ ਬਣਦੇ ਹਨ ਅਤੇ ਟੁੱਟਣ ਨਾਲ ਹੋਰ ਪਦਾਰਥ ਹੋਂਦ ਵਿਚ ਆ ਰਹੇ ਹਨ। ਪਾਣੀ ਦੇ ਟੁੱਟਣ ਨਾਲ ਦੋ ਆਣੂ ਹਾਈਡਰੋਜਨ ਅਤੇ ਆਕਸੀਜਨ ਬਣਦੇ ਹਨ ਅਤੇ ਇਨ੍ਹਾਂ ਦੋਹਾਂ ਗੈਸਾਂ ਨੂੰ ਖਾਸ ਮਾਤਰਾ ਵਿਚ ਮਿਲਾਉਣ ਨਾਲ ਨਵਾਂ ਪਦਾਰਥ ਪਾਣੀ ਬਣਦਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਵੀ ਇਹ ਗੱਲ ਕਹੀ ਹੈ ਕਿ ਸਮੁੱਚੇ ਬ੍ਰਹਿਮੰਡ ਵਿਚ ਭੰਨਣ ਅਤੇ ਘੜਣ ਦਾ ਸਿਧਾਂਤ ਕੰਮ ਕਰ ਰਿਹਾ ਹੈ। ਗੁਰਬਾਣੀ ਦਾ ਫੁਰਮਾਨ ਹੈ :

*ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ ॥* (ਪੰਨਾ ੧੧੦੨)

ਅਤੇ

*ਸਗਲੀ ਜੋਤਿ ਤੇਰਾ ਸਭੁ ਕੋਈ॥ ਆਪੇ ਜੋੜਿ ਵਿਛੋੜੇ ਸੋਈ॥* (ਪੰਨਾ ੪੧੪)

ਵਿਸ਼ਵ ਦੀ ਖੋਜ ਕਰਨ ਵਾਲੇ ਵਿਸ਼ਵ ਵਿਗਿਆਨੀ ਉਨ੍ਹਾਂ ਪਦਾਰਥਾਂ ਜਾਂ ਤੱਤਾਂ ਦੀ ਖੋਜ ਹੀ ਕਰਦੇ ਹਨ, ਜੋ ਪਰਮਾਤਮਾ ਵੱਲੋਂ ਪੈਦਾ ਕੀਤੇ ਗਏ ਹਨ। ਉਨ੍ਹਾਂ ਨੇ ਇਹ ਖੋਜ ਤਾਂ ਕਰ ਲਈ ਕਿ ਪਾਣੀ ਦੋ ਮੂਲ ਤੱਤਾਂ ਤੋਂ ਬਣਿਆ ਹੈ ਪਰ ਉਹ ਮੂਲ ਤੱਤ ਕਿੱਥੋਂ ਆਏ ਤੇ ਉਨ੍ਹਾਂ ਦਾ ਆਧਾਰ ਕੀ ਹੈ ਤੇ ਬ੍ਰਹਿਮੰਡ ਵਿਚ ਉਨ੍ਹਾਂ ਦਾ ਸਮਤੋਲ ਕੌਣ

'ਤੇ ਕਿਵੇਂ ਰੱਖਦਾ ਹੈ, ਇਨ੍ਹਾਂ ਗੱਲਾਂ ਦਾ ਜੁਆਬ ਵਿਗਿਆਨੀਆਂ ਕੋਲ ਨਹੀਂ ਹੈ। ਇਸ ਗੱਲ ਦਾ ਜੁਆਬ ਬ੍ਰਹਮ ਦੀ ਖੋਜ ਕਰਨ ਵਾਲੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਵਰਗੇ ਬ੍ਰਹਮ ਗਿਆਨੀ ਕੋਲ ਹੀ ਹੈ। ਉਨ੍ਹਾਂ ਨੇ ਦੱਸਿਆ ਕਿ ਪਰਮਾਤਮਾ ਨੇ ਸਭ ਤੋਂ ਪਹਿਲਾਂ ਹਵਾ ਪੈਦਾ ਕੀਤੀ ਅਤੇ ਹਵਾ ਤੋਂ ਪਾਣੀ ਬਣਿਆ ਅਤੇ ਪਾਣੀ ਤੋਂ ਜੀਵ ਪੈਦਾ ਹੋਏ:

*-ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥* (ਪੰਨਾ ੧੯)
*-ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ॥* (ਪੰਨਾ ੩੫੦)

ਸੰਨ ੧੭੭੬ ਵਿਚ ਇੰਗਲੈਂਡ ਦੇ ਵਿਗਿਆਨੀ ਹੈਨਰੀ ਕੈਵਿਨ ਡਿਸ਼ ਨੇ ਇਹ ਸਾਬਤ ਕੀਤਾ ਸੀ ਕਿ ਹਵਾ ਤੋਂ ਪਾਣੀ ਬਣਾਇਆ ਜਾ ਸਕਦਾ ਹੈ ਅਤੇ ਉਸ ਤੋਂ ਬਾਅਦ ਸੰਨ ੧੮੮੫ ਵਿਚ ਵਿਗਿਆਨੀ ਐਂਟੋਨੀ ਲੌਰੈਂਟ ਅਤੇ ਅਮਾਡੀਓ ਨੇ ਹਵਾ ਵਿੱਚੋਂ ਸਹੀ ਮਾਤਰਾ ਵਿਚ ਹਾਈਡਰੋਜਨ ਅਤੇ ਆਕਸੀਜਨ ਨੂੰ ਮਿਲਾ ਕੇ ਪਾਣੀ ਬਣਾਇਆ ਅਤੇ ਆਪਣੀ ਖੋਜ ਨੂੰ ਪੂਰਾ ਕੀਤਾ।

ਪ੍ਰਸਿੱਧ ਵਿਗਿਆਨੀ ਜਗਦੀਸ਼ ਚੰਦਰ ਬੋਸ ਨੇ ਆਪਣੀ ਖੋਜ ਨਾਲ ਇਹ ਗੱਲ ਸੰਸਾਰ ਦੇ ਸਾਹਮਣੇ ਰੱਖੀ ਹੈ ਕਿ ਬਨਸਪਤੀ ਵਿਚ ਵੀ ਜੀਵਨ ਹੈ। ਪਰ ਗੁਰੂ ਨਾਨਕ ਸਾਹਿਬ ਨੇ ਇਸ ਖੋਜ ਤੋਂ ਸੈਂਕੜੇ ਸਾਲ ਪਹਿਲਾਂ ਹੀ ਇਹ ਦੱਸ ਦਿੱਤਾ ਸੀ ਕਿ ਸਾਡੀ ਬਨਸਪਤੀ ਦੇ ਹਰ ਕਣ ਵਿਚ ਜੀਵਨ ਹੈ ਅਤੇ ਸਾਰੇ ਜੀਵਾਂ ਅਤੇ ਬਨਸਪਤੀ ਦੀ ਉਤਪਤੀ ਪਾਣੀ ਤੋਂ ਹੋਈ ਹੈ। ਆਪ ਜੀ ਦਾ ਫੁਰਮਾਨ ਹੈ:

*-ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥*
*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥* (ਪੰਨਾ ੪੭੨)

ਭਗਤ ਕਬੀਰ ਜੀ ਦਾ ਫੁਰਮਾਨ ਹੈ:

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥* (ਪੰਨਾ ੪੭੯)

ਅੱਜ ਵਿਗਿਆਨੀ ਇਹ ਗੱਲ ਮੰਨਦੇ ਹਨ ਕਿ ਸਾਰੀ ਬਨਸਪਤੀ ਸੂਰਜ ਦੀ ਰੋਸ਼ਨੀ ਨਾਲ ਹੀ ਵਧਦੀ ਫੁੱਲਦੀ ਹੈ ਅਤੇ ਫੁੱਲ ਤਾਂ ਖਿੜਦੇ ਹੀ ਸੂਰਜ ਦੀ ਧੁੱਪ ਨਾਲ ਹਨ:

ਗੁਰਬਾਣੀ ਨੇ ਇਸ ਪ੍ਰਤੀ ਗਿਆਨ ਕਈ ਸੌ ਸਾਲ ਪਹਿਲਾਂ ਹੀ ਦੇ ਦਿੱਤਾ ਸੀ।

*ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ॥* (ਪੰਨਾ ੧੩੩੨)

ਅੱਜ ਦੇ ਸਾਇੰਸਦਾਨਾਂ ਨੇ ਇਹ ਖੋਜ ਕੀਤੀ ਹੈ ਕਿ ਬ੍ਰਹਿਮੰਡ ਦੀ ਸੂਖਮ ਤੋਂ ਸੂਖਮ ਅਤੇ ਵੱਡੀ ਤੋਂ ਵੱਡੀ (Micro ਤੇ Macro) ਵਸਤੂ ਵਿਚ ਇੱਕੋ ਜਿਹੇ ਅਸੂਲ ਕੰਮ ਕਰ ਰਹੇ ਹਨ। ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਖੋਜਾਂ ਤੋਂ ਸੈਂਕੜੇ ਸਾਲ ਪਹਿਲਾਂ ਹੀ ਇਹ ਜਾਣਕਾਰੀ ਦੇ ਦਿੱਤੀ ਸੀ ਕਿ ਜੋ ਅਮਲ ਸਮੁੱਚੇ ਬ੍ਰਹਿਮੰਡ ਵਿਚ ਵਾਪਰ ਰਿਹਾ ਹੈ, ਉਹੀ ਅਮਲ ਮਨੁੱਖੀ ਸਰੀਰ ਵਿਚ ਅਤੇ ਛੋਟੀ ਤੋਂ ਛੋਟੀ ਵਸਤੂ ਵਿਚ ਵਾਪਰ ਰਿਹਾ ਹੈ।

ਗੁਰਬਾਣੀ ਇਸ ਪ੍ਰਥਾਇ ਕਹਿੰਦੀ ਹੈ:

*ਜੋ ਬ੍ਰਹਮੰਡਿ ਖੰਡਿ ਸੋ ਜਾਣਹੁ* *(ਪੰਨਾ ੧੦੪੧)*

ਅਤੇ ਭਗਤ ਪੀਪਾ ਜੀ ਲਿਖਦੇ ਹਨ:

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥* *(ਪੰਨਾ ੬੯੫)*

ਅਰਥਾਤ ਜੋ ਬ੍ਰਹਿਮੰਡ ਵਿਚ ਵਾਪਰ ਰਿਹਾ ਹੈ, ਉਹੀ ਕੁਝ ਨਿੱਕੇ ਤੋਂ ਨਿੱਕੇ ਕਣ ਭਾਵ ਪ੍ਰਮਾਣੂ ਵਿਚ ਵੀ ਵਾਪਰ ਰਿਹਾ ਹੈ। ਪ੍ਰਮਾਣੂ ਦੀ ਖੋਜ ਤਾਂ ਵਿਗਿਆਨੀਆਂ ਨੇ ਪਿਛਲੀ ਸਦੀ ਵਿਚ ਕੀਤੀ ਹੈ ਪਰ ਗੁਰਬਾਣੀ ਵਿਚ ਪ੍ਰਮਾਣੂ ਸ਼ਬਦ ਦੀ ਵਰਤੋਂ ਖੋਜ ਤੋਂ ਵੀ ਸੈਂਕੜੇ ਸਾਲ ਪਹਿਲਾਂ ਹੀ ਕੀਤੀ ਗਈ:

*ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥*
*ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧੁਤੇ॥* *(ਪੰਨਾ ੧੩੬੦)*

ਅੱਜ ਦੀ ਖੋਜ ਮੁਤਾਬਕ ਊਰਜਾ ਦੇ ਸਥੂਲ ਮਾਦੇ ਦੇ ਹਰ ਅਣੂ ਵਿਚ ਪ੍ਰਮਾਣੂ ਹਨ, ਜਿਸ ਦੇ ਅੱਗੇ ਤਿੰਨ ਭਾਗ ਹੋਰ ਹਨ- ਪ੍ਰੋਟੋਨ, ਨਿਊਟਰੋਨ ਅਤੇ ਇਲੈਕਟ੍ਰੋਨ। ਇਹ ਕਣ ਨਾਭੀ ਦੇ ਦੁਆਲੇ ਲਗਾਤਾਰ ਚੱਕਰ ਲਾ ਰਹੇ ਹਨ। ਇਹ ਸਭ ਕੁਝ ਉਸੇ ਨਿਯਮ ਨਾਲ ਕੁਦਰਤ ਵਿਚ ਵਾਪਰ ਰਿਹਾ ਹੈ ਜਿਵੇਂ ਗ੍ਰਹਿ ਸੂਰਜ ਦੇ ਦੁਆਲੇ ਲਗਾਤਾਰ ਚੱਕਰ ਲਾ ਰਹੇ ਹਨ।

ਪਰਮਾਤਮਾ ਦੀ ਇਸ ਕੁਦਰਤ ਵਿਚ ਇੱਕ ਹੋਰ ਅਜੀਬ ਵਰਤਾਰਾ ਜੋ ਵਰਤ ਰਿਹਾ ਹੈ ਕਿ ਦੋ ਵਿਰੋਧੀ ਤੱਤ ਜਾਂ ਪਦਾਰਥ ਇਕੱਠੇ ਹੀ ਕੰਮ ਕਰ ਰਹੇ ਹਨ। ਇੱਕ ਰੁੱਖ ਵਿਚ ਅੱਗ ਤੇ ਪਾਣੀ ਦੋ ਵਿਰੋਧੀ ਤੱਤ ਮੌਜੂਦ ਹਨ। ਇਨ੍ਹਾਂ ਦੋ ਵਿਰੋਧੀ ਤੱਤਾਂ ਕਾਰਨ ਹੀ ਦਰੱਖਤ ਦੀ ਹੋਂਦ ਕਾਇਮ ਹੈ। ਜੇ ਇਸ ਵਿੱਚੋਂ ਪਾਣੀ ਦਾ ਤੱਤ ਅਲੋਪ ਹੋ ਜਾਵੇ ਤਾਂ ਰੁੱਖ ਸੁੱਕ ਕੇ ਖਤਮ ਹੋ ਜਾਵੇਗਾ ਅਤੇ ਜੇਕਰ ਅੱਗ ਦਾ ਤੱਤ ਅਲੋਪ ਹੋ ਜਾਵੇ ਤਾਂ ਸੇਮ ਨਾਲ ਦਰੱਖਤ ਦੀ ਹੋਂਦ ਹੀ ਨਹੀਂ ਰਹੇਗੀ। ਇਹ ਦੋ ਵਿਰੋਧੀ ਤੱਤਾਂ ਦਾ ਸੰਤੁਲਨ ਹਰ ਜੀਵ ਜੰਤੂ ਅਤੇ ਮਨੁੱਖੀ ਸਰੀਰ ਵਿਚ ਵੀ ਕੰਮ ਕਰ ਰਿਹਾ ਹੈ। ਸਰੀਰ ਦੇ ਅੰਦਰ ਵੀ ਅੱਗ ਭਾਵ ਖੁਰਾਕ ਤੋਂ ਪੈਦਾ ਹੋਈ ਊਰਜਾ ਅਤੇ ਪਾਣੀ ਦਾ ਇੱਕ ਖਾਸ ਸੰਤੁਲਨ ਕਾਇਮ ਹੈ ਜੋ ਸਾਡੇ ਸਰੀਰ ਦੇ ਤਾਪਮਾਨ ਨੂੰ ਠੀਕ ਰੱਖ ਕੇ ਸਾਡੀ ਸਿਹਤ ਨੂੰ ਨਰੋਆ ਰੱਖਦਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਫੁਰਮਾਨ ਹੈ :

*ਪਉਣੈ ਪਾਣੀ ਅਗਨੀ ਕਾ ਮੇਲੁ॥ ਚੰਚਲ ਚਪਲ ਬੁਧਿ ਕਾ ਖੇਲੁ॥* *(ਪੰਨਾ ੧੫੨)*

ਸਰੀਰ ਨੂੰ ਨਰੋਆ ਰੱਖਣ ਲਈ ਜੋ ਲੋੜੀਂਦੇ ਤੱਤ ਜਾਂ ਧਾਤਾਂ ਚਾਹੀਦੀਆਂ ਹਨ ਇਹ ਸਾਰੀਆਂ ਪਰਮਾਤਮਾ ਨੇ ਇੱਕੋ ਵਾਰ ਧਰਤੀ ਵਿਚ ਪਾ ਦਿੱਤੀਆਂ ਹਨ। ਸਿਹਤ ਵਿਗਿਆਨੀ ਵੀ ਇਹ ਗੱਲ ਮੰਨਦੇ ਹਨ ਕਿ ਸਰੀਰ ਨੂੰ ਤੰਦਰੁਸਤ ਰੱਖਣ ਲਈ ਲੋੜੀਂਦੀ ਮਾਤਰਾ ਵਿਚ ਸਾਰੇ ਤੱਤ ਚਾਹੀਦੇ ਹਨ। ਅਕਾਲ ਪੁਰਖ ਨੇ ਸਭ ਲੋੜੀਂਦੀਆਂ ਵਸਤਾਂ ਭੰਡਾਰੇ ਦੇ ਰੂਪ ਵਿਚ ਇੱਕੋ ਵਾਰ ਪਾ ਦਿੱਤੀਆਂ ਹਨ। ਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ :

*ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥* *(ਪੰਨਾ ੧੧੯੦)*

ਧਰਤੀ ਦੀ ਵੰਡ ਦਾ ਗਿਆਨ ਭੂਗੋਲਿਕ ਵਿਗਿਆਨੀਆਂ ਨੂੰ ਵੀਹਵੀਂ ਸਦੀ ਵਿਚ

ਹੋਇਆ ਹੈ। ਗੁਰਬਾਣੀ ਨੇ ਇਹ ਗੱਲ ਸੈਂਕੜੇ ਸਾਲ ਪਹਿਲਾਂ ਹੀ ਲਿਖ ਦਿੱਤੀ ਸੀ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:

*ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ॥*
*ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ॥* *(ਪੰਨਾ ੮੪)*

ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ :

*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥*

ਜਿੱਥੇ ਸਾਇੰਸ ਅਜੇ ਵੀ ਨਹੀਂ ਪਹੁੰਚੀ ਅਤੇ ਭਵਿੱਖ ਵਿਚ ਕੋਈ ਆਸ ਵੀ ਨਹੀਂ ਕਿ ਪਹੁੰਚ ਜਾਵੇਗੀ, ਗੁਰੂ ਨਾਨਕ ਸਾਹਿਬ ਜੀ ਦੀ ਦਿੱਬ ਦ੍ਰਿਸ਼ਟੀ ਨੇ ਉੱਥੇ ਵੀ ਪਹੁੰਚ ਕੀਤੀ ਹੈ।

ਨਵੀਨ ਸੋਚ ਵਿਗਿਆਨ ਤੇ ਧਰਮ ਦੇ ਆਪਸੀ ਵਿਰੋਧ ਦੇ ਉਲਟ ਹੈ। ਮਨੁੱਖੀ ਉਨਤੀ ਲਈ ਵਿਗਿਆਨ ਦੀ ਮਹੱਤਤਾ ਨੂੰ ਸਮਝਣਾ ਬਹੁਤ ਜ਼ਰੂਰੀ ਹੈ। ਵਿਗਿਆਨ ਅੱਡਰੀ ਸੋਚ ਦਾ ਪ੍ਰਤੀਕ ਹੈ। ਇਸ ਦਾ ਸੰਬੰਧ ਬਾਹਰਮੁਖੀ, ਪਦਾਰਥਵਾਦ ਅਤੇ ਮਨੁੱਖ ਦੀਆਂ ਸਹੂਲਤਾਂ ਨਾਲ ਹੈ। ਧਰਮ, ਕੁਦਰਤੀ ਰਹੱਸਾਂ ਦੇ ਵਰਤਾਰੇ ਪਿੱਛੇ ਕਿਸੇ ਅਲੌਕਿਕ ਸ਼ਕਤੀ ਜਾਂ ਕਰਤਾ ਪੁਰਖ ਦੀ ਹੋਂਦ ਵਿਚ ਵਿਸ਼ਵਾਸ ਰੱਖਦਾ ਹੈ। ਇਸ ਦਾ ਸੰਬੰਧ ਮਨੁੱਖ ਦੀ ਮਾਨਸਿਕਤਾ ਅਤੇ ਆਤਮਾ ਨਾਲ ਹੈ।

ਅਸਲ ਵਿਚ ਧਰਮ, ਵਿਗਿਆਨ ਦੀ ਤਰ੍ਹਾਂ ਦੀ ਮਨੁੱਖਤਾ ਦੇ ਕਲਿਆਣ ਲਈ ਹੈ। ਸ਼ਰਤ ਸਿਰਫ ਇਹੀ ਹੈ ਦੋਨਾਂ ਦੀ ਸਹੀ ਵਰਤੋਂ ਕੀਤੀ ਜਾਵੇ। ਧਰਮ ਤਾਂ ਵਿਗਿਆਨ ਦੇ ਅਸਾਂਵੇਪਨ ਨੂੰ ਵੀ ਠੀਕ ਕਰਨ ਵਿਚ ਸਹਾਈ ਹੁੰਦਾ ਹੈ। ਇਸ ਦਾ ਆਧਾਰ ਨੈਤਿਕ ਤੇ ਅਧਿਆਤਮਿਕ ਕਦਰਾਂ-ਕੀਮਤਾਂ ਨਾਲ ਹੈ। ਵਿਗਿਆਨਕ ਵਿਧੀ ਰਾਹੀਂ ਤਿਆਰ ਕੀਤੇ ਮਨੁੱਖ-ਮਾਰੂ ਹਥਿਆਰਾਂ ਦੀ ਬੇਲਗਾਮ ਵਰਤੋਂ ਨੂੰ ਨੱਥ ਪਾਉਣ ਲਈ ਧਰਮ ਹੀ ਸਹਾਈ ਹੁੰਦਾ ਹੈ। ਭਾਵ ਧਰਮ ਮਨੁੱਖੀ ਕਦਰਾਂ-ਕੀਮਤਾਂ ਦੇ ਵਿਕਾਸ ਵਿਚ ਬਹੁਤ ਵੱਡਾ ਯੋਗਦਾਨ ਪਾਉਂਦਾ ਹੈ।

ਮਹਾਨ ਵਿਗਿਆਨੀਆਂ ਨੇ ਖ਼ੁਦ ਵਿਗਿਆਨ ਦੀਆਂ ਕਮੀਆਂ ਨੂੰ ਮਹਿਸੂਸ ਕੀਤਾ ਹੈ। ਉਹ ਸਮਾਜਿਕ ਬੁਰਾਈਆਂ ਦੇ ਇਲਾਜ ਵਜੋਂ ਧਰਮ ਨੂੰ ਇੱਕ ਮਹੱਤਵਪੂਰਨ ਸ਼ਕਤੀ ਸਮਝਦੇ ਹਨ। ਵਿਗਿਆਨਕ ਖੋਜਾਂ ਵਿੱਚੋਂ ਜਨਮੇ ਰਸਾਇਣਕ ਅਤੇ ਨਿਊਕਲਰੀ ਹਥਿਆਰ ਜਿਨ੍ਹਾਂ ਦੀ ਵਰਤੋਂ ੧੯੪੫ ਈ. ਵਿਚ ਜਪਾਨ ਦੇ ਦੋ ਸ਼ਹਿਰਾਂ ਅਤੇ ੧੯੯੧ ਈ. ਵਿਚ ਖਾੜੀ ਦੀ ਜੰਗ ਵਿਚ ਕੀਤੀ ਜਾ ਚੁੱਕੀ ਹੈ, ਨੇ ਮਨੁੱਖਤਾ ਦਾ ਜਿੱਥੇ ਬਹੁਤ ਵੱਡਾ ਨੁਕਸਾਨ ਕੀਤਾ ਹੈ, ਉੱਥੇ ਧਰਤੀ-ਗ੍ਰਹਿ ਦੇ ਕੁਦਰਤੀ ਸੰਤੁਲਨ ਨੂੰ ਵੀ ਵੱਡੀ ਠੇਸ ਪਹੁੰਚਾਈ ਹੈ। ਅਜਿਹੀਆਂ ਵਿਘਨਕਾਰੀ ਘਟਨਾਵਾਂ ਦਾ ਹੱਲ ਕੇਵਲ ਧਰਮ ਕੋਲ ਹੈ। ਧਰਮ ਸਮਾਜ ਨੂੰ ਅਜਿਹੀਆਂ ਆਫਤਾਂ ਅਤੇ ਸਮੱਸਿਆਵਾਂ ਤੋਂ ਬਚਾ ਸਕਣ ਦੀ ਯੋਗਤਾ ਰੱਖਦਾ ਹੈ। ਪ੍ਰਸਿੱਧ ਵਿਗਿਆਨੀ ਡਾ. ਜੂਲੀਅਨ ਹਕਸਲੇ ਦਾ ਕਥਨ ਹੈ ਕਿ "ਕਿਸੇ ਨਾ ਕਿਸੇ ਰੂਪ ਵਿਚ ਧਰਮ ਲੱਗਭਗ ਇੱਕ ਜ਼ਰੂਰਤ ਹੈ।" ਇਸ ਤਰ੍ਹਾਂ ਧਰਮ ਤੇ ਵਿਗਿਆਨਕ ਜੀਵਨ ਦੇ ਦੋ ਪਹਿਲੂ ਹਨ। ਮਨੁੱਖੀ ਜੀਵਨ ਦੀ ਖੁਸ਼ਹਾਲੀ ਲਈ ਦੋਹਾਂ ਦੇ ਸੁਮੇਲ ਦੀ ਲੋੜ ਹੈ।■

# ਮਨੁ ਵਣਜਾਰਾ

*-ਡਾ. ਪਰਮਜੀਤ ਕੌਰ**

ਅੰਤਹਕਰਣ (ਅੰਦਰ ਦੀ ਇੰਦ੍ਰੀ ਜਿਸਦੇ ਸੰਜੋਗ ਨਾਲ ਬਾਹਰਲੀਆਂ ਇੰਦ੍ਰੀਆਂ ਕ੍ਰਿਆਸ਼ੀਲ ਹੁੰਦੀਆਂ ਹਨ) ਦੇ ਚਾਰ ਭੇਦ ਮੰਨੇ ਗਏ ਹਨ- ਮਨ, ਬੁੱਧ, ਚਿੱਤ ਅਤੇ ਅਹੰਕਾਰ। ਮਨ ਸੰਕਲਪ ਵਿਕਲਪ ਕਰਦਾ ਹੈ। ਬੁੱਧ ਵਿਵੇਕ ਨਾਲ ਨਿਸ਼ਚੇ ਕਰਨ ਵਾਲੀ ਸ਼ਕਤੀ ਹੈ। ਇਹ ਮਨ ਨੂੰ ਗਲਤ ਕੰਮ ਕਰਨ ਤੋਂ ਰੋਕਦੀ ਹੈ। ਚਿੱਤ ਯਾਦ ਰੱਖਦਾ ਹੈ ਤੇ ਅਹੰਕਾਰ ਤੋਂ ਸੰਸਾਰ ਦੇ ਪਦਾਰਥਾਂ ਨਾਲ ਆਪਣਾ ਸੰਬੰਧ ਪ੍ਰਤੀਤ ਹੁੰਦਾ ਹੈ। ਮਨ-ਇੰਦ੍ਰੀਆਂ ਦਾ ਨੇਤਾ ਹੈ। ਅੱਖ, ਕੰਨ ਆਦਿਕ ਗਿਆਨ-ਇੰਦ੍ਰੀਆਂ ਮਨ ਦੇ ਸੰਕਲਪ ਦੁਆਰਾ ਹੀ ਕੰਮ ਕਰਦੀਆਂ ਹਨ। ਮਨ ਹੀ ਸਰੀਰਕ ਇੰਦ੍ਰੀਆਂ ਨੂੰ ਨਿਯੰਤ੍ਰਿਤ ਕਰਦਾ ਹੈ। ਬੁੱਧ ਮਨ ਨੂੰ ਪ੍ਰੇਰਿਤ ਕਰਦੀ ਹੈ, ਮਨ ਸੋਚ-ਵਿਚਾਰ ਕਰਦਾ ਹੈ, ਪ੍ਰਾਪਤੀ ਦਾ ਉੱਦਮ ਕਰਦਾ ਹੈ, ਜਿਸ ਤਰ੍ਹਾਂ ਦੇ ਵਿਚਾਰ ਅਸੀਂ ਚੇਤਨ ਸ਼ਕਤੀ ਵਿਚ ਜਮ੍ਹਾਂ ਕਰਾਂਗੇ ਉਹੋ ਜਿਹੇ ਸੰਸਕਾਰ ਬਣ ਜਾਣਗੇ। ਜਦੋਂ ਮਨੁੱਖ ਦੀ ਬੁੱਧੀ 'ਤੇ ਅਗਿਆਨ ਦਾ ਪਰਦਾ ਪੈ ਜਾਂਦਾ ਹੈ ਤਾਂ ਮਨ ਹਾਵੀ ਹੋ ਜਾਂਦਾ ਹੈ। ਮਨੁੱਖ ਮਨ ਦੇ ਪਿੱਛੇ ਤੁਰਦਾ ਰਹਿੰਦਾ ਹੈ। ਮਨ ਦਾ ਆਪਣਾ ਕੋਈ ਰੂਪ ਨਹੀਂ ਹੁੰਦਾ। ਜਿਹੋ ਜਿਹੇ ਸੰਸਕਾਰ ਹਾਵੀ ਹੁੰਦੇ ਹਨ, ਉਹੋ ਜਿਹਾ ਬਣ ਜਾਂਦਾ ਹੈ। ਜਦੋਂ ਮਾਇਆ ਦਾ ਪ੍ਰਭਾਵ ਭਾਰੀ ਹੁੰਦਾ ਹੈ ਤਾਂ ਮਾਇਆ ਦੀਆਂ ਗੱਲਾਂ ਕਰਦਾ ਹੈ। ਜਦੋਂ ਮਾਇਆ ਤੋਂ ਮੁਕਤ ਹੋ ਕੇ ਟਿਕ ਜਾਂਦਾ ਹੈ ਤਾਂ ਪਰਮਾਤਮਾ ਦੀਆਂ ਗੱਲਾਂ ਕਰਨ ਲੱਗ ਜਾਂਦਾ ਹੈ। ਗੁਰੂ ਵਾਕ ਹਨ:

*-ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥*
*ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥ (ਪੰਨਾ ੩੪੨)*
*-ਇਹੁ ਮਨੁ ਕਰਮਾ ਇਹੁ ਮਨੁ ਧਰਮਾ॥ ਇਹੁ ਮਨੁ ਪੰਚ ਤਤੁ ਤੇ ਜਨਮਾ॥*
*ਸਾਕਤੁ ਲੋਭੀ ਇਹੁ ਮਨੁ ਮੂੜਾ॥ ਗੁਰਮੁਖਿ ਨਾਮੁ ਜਪੈ ਮਨੁ ਰੂੜਾ॥ (ਪੰਨਾ ੧੪੫)*

ਮਾਇਆ ਦੇ ਮੋਹ ਵਿਚ ਲਿਪਤ ਹੋਇਆ ਇਹ ਮਨ ਹੋਰ-ਹੋਰ ਧਾਰਮਿਕ ਕਹਿਲਾਉਣ ਵਾਲੀਆਂ ਰਸਮਾਂ ਕਰਦਾ ਫਿਰਦਾ ਹੈ ਤੇ ਜਨਮ-ਮਰਨ ਦੇ ਗੇੜ੍ਹ ਵਿਚ ਪਿਆ ਰਹਿੰਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੰਕਾਰ ਦੇ ਅਧੀਨ ਇਹ ਮਨ ਹੰਕਾਰੀ ਹੋ ਕੇ ਕਰਮ ਕਰਦਾ ਹੈ ਅਤੇ ਗੁਰ-ਸ਼ਬਦ ਦੀ ਸਹਾਇਤਾ ਨਾਲ ਤਿੰਨਾਂ ਗੁਣਾਂ ਨੂੰ ਖਤਮ ਕਰ ਕੇ ਇਹ ਇਸ ਘੇਰੇ ਨੂੰ ਪਾੜ ਕੇ ਬਾਹਰ ਆ ਸਕਦਾ ਹੈ:

*ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ॥ (ਪੰਨਾ ੯੪੪)*

ਮਨ ਜਿਸ ਤਰ੍ਹਾਂ ਦੀ ਸੰਗਤ ਕਰਦਾ ਹੈ, ਉਸੇ ਤਰ੍ਹਾਂ ਦੇ ਸੰਸਕਾਰ ਬਣ ਜਾਂਦੇ ਹਨ:

*ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ॥ (ਪੰਨਾ ੭੫੫)*

ਮਨ ਮੈਲਾ ਹੋ ਜਾਏ ਤਾਂ ਸਾਰਾ ਕਿਰਦਾਰ ਮੈਲਾ ਹੋ ਜਾਂਦਾ ਹੈ। ਆਚਰਨ

*ਮਕਾਨ ਨੰ-੬੨੦, ਗਲੀ ਨੰ-੧, ਛੋਟੀ ਲਾਈਨ, ਸੰਤ ਪੁਰਾ, ਯਮੁਨਾ ਨਗਰ, ਹਰਿਆਣਾ-੧੩੫੦੦੧ ਮੋ: +੯੧੯੯੧੨੩-੫੯੧੯੬

ਪਵਿੱਤਰ ਨਹੀਂ ਰਹਿੰਦਾ:

*-ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥ (ਪੰਨਾ ੫੫੮)*

*-ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ॥ (ਪੰਨਾ ੮੮)*

ਬਿਰਤੀ ਮਾਣ-ਤ੍ਰਿਸਕਾਰ ਵਿਚ ਡੋਲਦੀ ਰਹਿੰਦੀ ਹੈ:

*ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥*
*ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥ (ਪੰਨਾ ੮੭੬)*

ਮਨ ਜੋਤਿ ਸਰੂਪ ਹੈ, ਨਿਰਮਲ ਹੈ ਪਰ ਜਦੋਂ ਫੁਰਨਿਆਂ ਦੀਆਂ ਵਾਸਨਾਵਾਂ ਦੀਆਂ ਲਹਿਰਾਂ ਚੱਲਦੀਆਂ ਹਨ ਤਾਂ ਸਾਡੇ ਵਿਕਾਰਾਂ ਦੀ ਗੰਦਗੀ ਮਨ ਨੂੰ ਮੈਲਾ ਕਰ ਦਿੰਦੀ ਹੈ। ਜਿਵੇਂ ਸਮੁੰਦਰ ਦਾ ਪਾਣੀ ਸਾਫ, ਨਿਰਮਲ ਹੁੰਦਾ ਹੈ ਪਰ ਝੱਖੜ ਝੁੱਲਣ ਨਾਲ ਤੇ ਬਾਹਰੋਂ ਮਿੱਟੀ ਪੈ ਜਾਣ ਨਾਲ ਪਾਣੀ ਗੰਦਾ ਹੋ ਜਾਂਦਾ ਹੈ। ਜਦੋਂ ਤੂਫਾਨ ਸਮਾਪਤ ਹੋ ਜਾਂਦਾ ਹੈ, ਪਾਣੀ ਟਿਕ ਜਾਂਦਾ ਹੈ ਤਾਂ ਨਿਰਮਲ ਹੋ ਜਾਂਦਾ ਹੈ। ਇਸੇ ਤਰ੍ਹਾਂ ਅੰਦਰ ਤੂਫਾਨ ਪੈਦਾ ਕਰਨ ਵਾਲੇ ਫੁਰਨਿਆਂ ਨੂੰ ਰੋਕ ਕੇ ਮਨ ਪਵਿੱਤਰ ਹੋ ਸਕਦਾ ਹੈ ਅਕਾਲ ਪੁਰਖ ਦੀ ਹਜ਼ੂਰੀ ਦਾ ਅਨੰਦ ਮਾਣ ਸਕਦਾ ਹੈ:

*ਹੈ ਹਜੂਰਿ ਕਤ ਦੂਰਿ ਬਤਾਵਹੁ॥ ਦੁੰਦਰ ਬਾਧਹੁ ਸੁੰਦਰ ਪਾਵਹੁ॥ (ਪੰਨਾ ੧੧੬੦)*

ਜਿਵੇਂ ਡੱਡੂ ਚਿੱਕੜ ਵਿਚ ਰਹਿੰਦਾ ਹੈ, ਚਿੱਕੜ ਵਿਚ ਖਿੜੇ ਕਮਲ ਦੀ ਸੁੰਦਰਤਾ ਤੋਂ ਪ੍ਰਭਾਵਿਤ ਨਹੀਂ ਹੁੰਦਾ। ਚਿੱਕੜ ਵਿਚ ਹੀ ਮਸਤ ਰਹਿੰਦਾ ਹੈ, ਪ੍ਰਸੰਨ ਰਹਿੰਦਾ ਹੈ ਤਿਵੇਂ ਹੀ ਇਹ ਮਨ ਵਿਕਾਰਾਂ ਦੀ ਗੰਦਗੀ ਵਿਚ ਰਹਿੰਦਾ ਹੋਇਆ ਖੁਸ਼ ਰਹਿੰਦਾ ਹੈ। ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਵੀ ਨਿਰਲਿਪਤ ਰਹਿੰਦਾ ਹੈ:

*-ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ॥ (ਪੰਨਾ ੮੩)*

*-ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ॥*
*(ਪੰਨਾ ੨੪)*

ਗੁਰੂ ਦੀ ਸ਼ਰਨ ਵਿਚ ਆ ਕੇ ਹੀ ਟਿਕਾਅ ਪ੍ਰਾਪਤ ਕੀਤਾ ਜਾ ਸਕਦਾ ਹੈ। ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਨਾਮ ਨੂੰ ਮਨ ਦਾ ਆਧਾਰ ਬਣਾਉਣ ਨਾਲ ਇਹ ਚੰਚਲ ਮਨ ਆਪਣੇ ਸੱਚ ਘਰ ਵਿਚ ਆਪਣੇ ਸਰੂਪ ਵਿਚ ਟਿਕ ਜਾਂਦਾ ਹੈ:

*-ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥*
*(ਪੰਨਾ ੫੫੮)*

*-ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ॥*
*ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ॥ (ਪੰਨਾ ੯੩੮)*

*-ਮਨੁ ਪਰਬੋਧਹੁ ਹਰਿ ਕੈ ਨਾਇ॥ ਦਹ ਦਿਸਿ ਧਾਵਤ ਆਵੈ ਠਾਇ॥(ਪੰਨਾ ੨੮੮)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ ਕਿ ਇਸ ਮਨ ਨੂੰ ਸਰੀਰ ਰੂਪੀ ਹੱਟੀ ਵਿਚ ਬੈਠ ਕੇ ਸਹਿਜ ਅਤੇ ਸੱਚ ਦਾ ਵਪਾਰ ਕਰਨ ਦੀ ਜ਼ਿੰਮੇਵਾਰੀ ਸੌਂਪੀ ਗਈ ਹੈ:

*ਤਨੁ ਹਟੜੀ ਇਹੁ ਮਨੁ ਵਣਜਾਰਾ॥ ਨਾਨਕ ਸਹਜੇ ਸਚੁ ਵਾਪਾਰਾ॥ (ਪੰਨਾ ੯੪੨)*

ਵਪਾਰ ਕਰਨ ਲਈ ਪੂੰਜੀ ਚਾਹੀਦੀ ਹੁੰਦੀ ਹੈ ਅਤੇ ਵਪਾਰ ਬਾਰੇ ਪੂਰਾ ਗਿਆਨ

ਅਤੇ ਸੋਝੀ ਵੀ ਜ਼ਰੂਰੀ ਹੈ ਤਾਂ ਹੀ ਲਾਭ ਪ੍ਰਾਪਤ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਸਮਝਾਉਂਦੇ ਹਨ ਕਿ ਆਪਣੇ ਗੁਰੂ ਤੋਂ ਸਮਝ ਆਉਂਦੀ ਹੈ ਕਿ ਆਤਮਿਕ ਅਨੰਦ ਦੀ ਕਮਾਈ ਕਰਨ ਲਈ ਪਰਮਾਤਮਾ ਦਾ ਨਾਮ ਹੀ ਅਸਲ ਪੂੰਜੀ ਹੋ ਸਕਦੀ ਹੈ। ਮੇਰਾ ਮਨ ਇਸ ਵਪਾਰ ਦਾ ਵਪਾਰੀ ਬਣ ਗਿਆ ਹੈ:

*ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ॥ (ਪੰਨਾ ੯੨੧)*

ਮਨ ਵਪਾਰੀ ਹੈ ਤੇ ਵਪਾਰੀ ਮਨ ਨੇ ਪਰਮਾਤਮਾ ਦੇ ਨਾਮ ਦੀ ਪੂੰਜੀ ਵਪਾਰ ਵਿਚ ਲਗਾਉਣੀ ਹੈ। ਆਤਮਿਕ ਅਨੰਦ ਰੂਪ ਲਾਭ ਖੱਟਣਾ ਹੈ। ਇਸ ਵਪਾਰ ਦਾ ਸਾਰਾ ਗਿਆਨ ਗੁਰੂ ਕੋਲ ਲੈਣਾ ਹੈ। ਗੁਰੂ ਤੋਂ ਗਿਆਨ ਲੈ ਕੇ ਗੁਰਮਤਿ 'ਤੇ ਤੁਰਿਆਂ ਹੀ ਇਹ ਵਪਾਰ ਕੀਤਾ ਜਾਏ ਤਾਂ ਇਹ ਵਪਾਰ ਭਲਾ ਹੁੰਦਾ ਹੈ। ਇਸ ਧਨ ਦਾ ਮੁੱਲ ਬਹੁਤ ਜ਼ਿਆਦਾ ਹੈ:

*ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ॥ (ਪੰਨਾ ੫੭੦)*

ਜਿਸ ਮਨੁੱਖ ਨੂੰ ਗੁਰੂ ਨੇ ਆਤਮਿਕ ਜੀਵਨ ਦੀ ਸੂਝ ਬਖਸ਼ ਦਿੱਤੀ, ਉਸ ਦੇ ਹਿਰਦੇ ਅੰਦਰ ਸਦਾ ਪਰਮਾਤਮਾ ਦੀ ਸਿਫਤ ਦੇ ਕੀਮਤੀ ਰਤਨਾਂ ਦਾ ਵਪਾਰ ਹੁੰਦਾ ਹੈ। ਉਸ ਨੂੰ ਪਰਮਾਤਮਾ ਦੀ ਭਗਤੀ ਦੀ ਖੱਟੀ ਪ੍ਰਾਪਤ ਹੁੰਦੀ ਹੈ:

*ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ॥*
*ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ॥ (ਪੰਨਾ ੫੬੯)*

ਨਾਮ ਦਾ ਸਰਮਾਇਆ ਅੰਦਰ ਹੀ ਹੈ। ਇਸ ਨੂੰ ਇਕੱਠਾ ਕਰਨ ਲਈ ਬਾਹਰ ਨਹੀਂ ਭਟਕਣਾ ਪੈਂਦਾ। ਇਸ ਦੇ ਲਈ ਕਿਸੇ ਦੀ ਮੁਹਤਾਜੀ ਨਹੀਂ ਸਹਾਰਨੀ ਪੈਂਦੀ:

*ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ॥ (ਪੰਨਾ ੫੬੯)*

ਆਤਮਿਕ ਅਡੋਲਤਾ ਵਿਚ ਟਿਕ ਕੇ ਇਹ ਪੂੰਜੀ ਇਕੱਠੀ ਕੀਤੀ ਜਾ ਸਕਦੀ ਹੈ:

*-ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ॥*
*ਅਨਦਿਨੁ ਨਾਮੁ ਵਖਾਣੀਐ ਲਾਹਾ ਹਰਿ ਰਸੁ ਪੀਜੈ ਰਾਮ॥ (ਪੰਨਾ ੫੬੮)*
*-ਸਹਜੇ ਸਚੁ ਧਨੁ ਖਟਿਆ ਥੋੜਾ ਕਦੇ ਨ ਹੋਇ॥ (ਪੰਨਾ ੧੦੯੨)*

ਇਸ ਲਈ ਸਭ ਤੋਂ ਪਹਿਲਾਂ ਮਨ ਨੂੰ ਬਾਹਰ ਭਟਕਣ ਤੋਂ ਵਰਜ ਕੇ ਅੰਦਰ ਨੂੰ ਲਿਆਉਣਾ ਹੈ:

*-ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥ (ਪੰਨਾ ੪੫੧)*
*-ਕਹਾ ਚਲਹੁ ਮਨ ਰਹਹੁ ਘਰੇ॥ (ਪੰਨਾ ੪੧੪)*
*-ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ॥*
*ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ॥*
*(ਪੰਨਾ ੫੯੮)*

ਸ੍ਰੀ ਗੁਰੂ ਨਾਨਕ ਪਾਤਸ਼ਾਹ ਇਸ ਅਸਲੀਅਤ ਨੂੰ ਦ੍ਰਿੜ੍ਹ ਕਰਵਾਉਂਦੇ ਹੋਏ ਸਮਝਾਉਂਦੇ ਹਨ ਕਿ ਹੇ ਮਨ! ਤੂੰ ਆਪਣੇ ਅੰਦਰ ਹੀ ਪ੍ਰਭੂ ਚਰਨਾਂ ਵਿਚ ਟਿਕਿਆ ਰਹਿ। ਨਾਮ-ਅੰਮ੍ਰਿਤ ਦੀ ਭਾਲ ਵਿਚ ਬਾਹਰ ਨਾ ਭਟਕਦਾ ਫਿਰ। ਜੇਕਰ ਤੂੰ ਬਾਹਰ

ਲੱਭਣ ਤੁਰ ਪਿਆ ਤਾਂ ਬਹੁਤ ਦੁਖੀ ਹੋਵੇਗਾ। ਆਤਮਿਕ ਜੀਵਨ ਦੇਣ ਵਾਲਾ ਅੰਮ੍ਰਿਤ ਤੇਰੇ ਹਿਰਦੇ ਵਿਚ ਹੀ ਹੈ।

ਤਨ ਮਨ ਖੋਜਣਾ ਪੈਂਦਾ ਹੈ। ਇਹ ਧਿਆਨ ਰੱਖਣਾ ਹੈ ਕਿ ਕਦੇ ਮਨ ਅਤੇ ਗਿਆਨ ਇੰਦ੍ਰੀਆਂ ਵਿਕਾਰਾਂ ਵੱਲ ਤਾਂ ਨਹੀਂ ਪਰਤ ਰਹੇ:

*ਤਨੁ ਮਨੁ ਖੋਜੇ ਤਾ ਨਾਉ ਪਾਏ॥ ਧਾਵਤੁ ਰਾਖੈ ਠਾਕਿ ਰਹਾਏ॥ (ਪੰਨਾ ੧੧੦)*

ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਮਨ ਨੂੰ ਬਾਹਰ ਭਟਕਣੋਂ ਰੋਕ ਕੇ ਆਪਣੇ ਸਰੀਰ ਦੇ ਅੰਦਰ ਰਹਿ ਕੇ ਪ੍ਰਭੂ ਦੇ ਨਾਮ ਦਾ ਵਣਜ ਵਪਾਰ ਕਰਦਾ ਹੈ ਤੇ ਨਾਮ-ਖ਼ਜ਼ਾਨਾ ਪ੍ਰਾਪਤ ਕਰ ਲੈਂਦਾ ਹੈ:

*-ਆਪਣੈ ਘਰ ਅੰਦਰਿ ਰਸੁ ਭੁੰਚੁ ਤੂ ਲਾਹਾ ਲੈ ਪਰਥਾਏ ਰਾਮ॥ (ਪੰਨਾ ੫੬੮)*
*-ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ॥*
*(ਪੰਨਾ ੧੧੫)*

ਇਸ ਲਈ ਉਪਰਾਲਾ ਇਹ ਕਰਨਾ ਹੈ ਕਿ ਗੁਰੂ ਦੀ ਸ਼ਰਨ ਲੈਣੀ ਹੈ। ਇਹ ਧਨ ਗੁਰੂ ਦੇ ਬਖਸ਼ੇ ਆਤਮਿਕ ਚਾਨਣ ਨਾਲ ਸਾਧ-ਸੰਗਤ ਵਿਚ ਮਿਲਦਾ ਹੈ। ਇਸ ਲਈ ਸਾਧ-ਸੰਗਤ ਵਿਚ ਜਾ ਕੇ ਅਕਾਲ ਪੁਰਖ ਦੀ ਸਿਫਤਿ-ਸਾਲਾਹ ਕਰਨੀ ਚਾਹੀਦੀ ਹੈ। ਗੁਰੂ ਵਾਕ ਹਨ:

*-ਭਾਈ ਰੇ ਹਰਿ ਹੀਰਾ ਗੁਰ ਮਾਹਿ॥*
*ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ॥ (ਪੰਨਾ ੨੨)*
*-ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ॥*
*ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ॥ (ਪੰਨਾ ੨੨)*

ਇਹ ਯਾਦ ਰੱਖਣਾ ਹੈ ਕਿ ਮਨ ਨੇ ਸੱਚ ਦਾ ਵਪਾਰ ਕਰਨਾ ਹੈ:

*-ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮਾਰੀ॥ (ਪੰਨਾ ੨੯੩)*
*-ਮਨ ਮੇਰਿਆ ਤੂ ਸਦਾ ਸਚੁ ਸਮਾਲਿ ਜੀਉ॥ (ਪੰਨਾ ੫੬੯)*

ਜਿਨ੍ਹਾਂ ਕੋਲ ਨਾਮ-ਧਨ ਦੀ ਪੂੰਜੀ ਨਹੀਂ, ਉਹ ਖੋਟਾ ਵਪਾਰ ਕਰਦੇ ਹਨ। ਉਨ੍ਹਾਂ ਦੇ ਮਨ ਤੇ ਤਨ ਦੋਨੋਂ ਹੀ ਖੋਟੇ ਹੋ ਜਾਂਦੇ ਹਨ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਵਿਕਾਰ ਮਨ ਨੂੰ ਮੈਲਾ ਕਰੀ ਰੱਖਦੇ ਹਨ। ਮਨ ਸਦਾ ਅਸ਼ਾਂਤ ਰਹਿੰਦਾ ਹੈ ਤੇ ਸਰੀਰ ਰੋਗੀ ਹੋ ਜਾਂਦਾ ਹੈ:

*ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥*
*ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥*
*ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥ (ਪੰਨਾ ੨੩)*

ਸਰਮਾਇਆ ਇਕੱਠਾ ਕਰਨ ਤੋਂ ਬਾਅਦ ਉਸ ਸਰਮਾਏ ਦੀ ਸੰਭਾਲ ਜ਼ਰੂਰੀ ਹੈ, ਜੇਕਰ ਰਾਸਿ ਨਸ਼ਟ ਹੋ ਜਾਏ ਜਾਂ ਵਪਾਰੀ ਰਾਹ ਤੋਂ ਭਟਕ ਜਾਏ ਤਾਂ ਇਕੱਠੀ ਕੀਤੀ ਗਈ ਰਾਸਿ ਗਵਾ ਸਕਦਾ ਹੈ:

*ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ॥*

*ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ॥*
*ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ॥* *(ਪੰਨਾ ੨੨)*

ਵਪਾਰ ਕਰਨ ਦਾ ਤਰੀਕਾ ਦੱਸਦੇ ਹੋਏ ਗੁਰੂ ਸਾਹਿਬ ਸਮਝਾਉਂਦੇ ਹਨ ਕਿ ਪਰਮਾਤਮਾ ਦਾ ਦਰ ਸਦਾ ਮੱਲੀ ਰੱਖ। ਇਹ ਦਰ ਅਟੱਲ ਹੈ। ਜਿਹੜਾ ਅਕਾਲ ਪੁਰਖ ਦਾ ਦਰ ਨਹੀਂ ਛੱਡਦਾ, ਉਹ ਐਸਾ ਆਤਮਿਕ ਟਿਕਾਣਾ ਲੱਭ ਲੈਂਦਾ ਹੈ, ਜਿੱਥੇ ਉਹ ਕਦੇ ਨਹੀਂ ਡੋਲਦਾ, ਦੁਖ ਦੂਰ ਹੋ ਜਾਂਦਾ ਹੈ। ਕਿਉਂਕਿ ਉਹ ਮੰਦੇ ਕੰਮ ਨਹੀਂ ਕਰਦਾ:

*ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ॥*
*ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ॥*
*ਹਰਿ ਦਰੁ ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ॥*
*ਤਹ ਜਨਮ ਨ ਮਰਣੁ ਨ ਆਵਣ ਜਾਣਾ ਸੰਸਾ ਦੂਖੁ ਮਿਟਾਇਆ॥*
*ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ॥*
*ਨਾਨਕੁ ਸਿਖ ਦੇਇ ਮਨ ਪ੍ਰੀਤਮ ਹਰਿ ਲਦੇ ਖੇਪ ਸਵਲੀ॥* *(ਪੰਨਾ ੭੯)*

ਜਿਹੜਾ ਮਨੁੱਖ ਆਪਣੇ ਮੂਲ ਨੂੰ ਨਹੀਂ ਪਛਾਣਦਾ, ਪ੍ਰਭੂ ਨੂੰ ਨਹੀਂ ਸਮਝਦਾ ਉਸਦਾ ਸਰਮਾਇਆ ਉਸਦੇ ਹਿਰਦੇ ਦੇ ਅੰਦਰ ਅਣਪਛਾਤਾ ਪਿਆ ਰਹਿੰਦਾ ਹੈ। ਉਹ ਨਾਸ਼ਵੰਤ ਪਦਾਰਥਾਂ ਦੇ ਮੋਹ ਵਿਚ ਪਿਆ ਦੌੜ ਵਿਚ ਲੱਗ ਕੇ ਨਾਮ-ਵਖਰ ਤੋਂ ਵਾਂਝਾ ਰਹਿ ਜਾਂਦਾ ਹੈ। ਉਸ ਨੂੰ ਇਹ ਰਾਸ਼ੀ ਪ੍ਰਾਪਤ ਨਹੀਂ ਹੁੰਦੀ। ਜੋ ਗੁਰੂ ਦੀ ਸ਼ਰਨ ਵਿਚ ਆ ਕੇ ਪਰਮਾਤਮਾ ਨੂੰ ਆਪਣੇ ਸੋਚ-ਮੰਡਲ ਵਿਚ ਲਿਆਉਂਦਾ ਹੈ, ਉਹ ਆਪਣੇ ਹਿਰਦੇ ਵਿਚ ਹੀ ਆਪਣਾ ਅਸਲ ਸਰਮਾਇਆ ਲੱਭ ਲੈਂਦਾ ਹੈ:

*ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ॥*
*ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ॥*
*ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ॥* *(ਪੰਨਾ ੫੬)*

ਜੇਕਰ ਮਨ ਗੁਰੂ ਦੇ ਅਨੁਕੂਲ ਹੋ ਜਾਂਦਾ ਹੈ ਤਾਂ ਮਨੁੱਖ ਦੇ ਸਾਰੇ ਗਿਆਨ ਇੰਦਰੇ ਰੂਪ ਹੱਟ ਸ਼ਾਂਤੀ, ਅਡੋਲਤਾ ਅਤੇ ਅਨੰਦ ਦੇ ਹੱਟ ਬਣ ਜਾਂਦੇ ਹਨ। ਨਾਮ ਦਾ ਸੌਦਾ ਖੱਟ ਕੇ ਦੁੱਖ ਨਹੀਂ ਸਹਾਰਨਾ ਪੈਂਦਾ। ਸਦਾ ਅਨੰਦ ਬਣਿਆ ਰਹਿੰਦਾ ਹੈ। ਦੁਨਿਆਵੀ ਵਪਾਰ ਕਰਨ ਨਾਲ ਮਾਇਆ ਦੀ ਭੁੱਖ ਕਦੇ ਨਹੀਂ ਮਿੱਟਦੀ ਭਾਵੇਂ ਕਰੋੜਾਂ-ਅਰਬਾਂ ਦਾ ਧਨ-ਲਾਭ ਹੋ ਜਾਏ ਪਰ ਹਰੀ-ਨਾਮ ਦਾ ਵਪਾਰ ਕਰਨ ਨਾਲ ਸਾਰੀਆਂ ਭੁੱਖਾਂ ਮਿੱਟ ਜਾਂਦੀਆਂ ਹਨ:

*ਨਾਮੁ ਖੇਤੀ ਬੀਜਹੁ ਭਾਈ ਮੀਤ॥ ਸਉਦਾ ਕਰਹੁ ਗੁਰੁ ਸੇਵਹੁ ਨੀਤ॥*
*ਸਾਂਤਿ ਸਹਜ ਸੁਖ ਕੇ ਸਭਿ ਹਾਟ॥ ਸਾਹ ਵਾਪਾਰੀ ਏਕੈ ਥਾਟ॥* *(ਪੰਨਾ ੪੩੦)*

ਇਸ ਪਰਮਾਤਮਾ ਨਾਮ ਦੇ ਵਪਾਰ ਵਿਚ ਬੜੀਆਂ ਔਂਕੜਾਂ ਆਉਂਦੀਆਂ ਹਨ। ਮਨ ਵਪਾਰੀ ਇਨ੍ਹਾਂ ਔਂਕੜਾਂ ਅੱਗੇ ਕਮਜ਼ੋਰ ਪੈ ਸਕਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਆਦਿਕ ਵਿਕਾਰ ਮਨ ਨੂੰ ਡਾਵਾਂਡੋਲ ਕਰ ਦਿੰਦੇ ਹਨ। ਹੰਕਾਰ ਦੀ ਡੂੰਘੀ ਘਾਟੀ ਨੂੰ

ਪਾਰ ਕਰਨਾ ਔਖਾ ਹੋ ਜਾਂਦਾ ਹੈ। ਭਗਤ ਰਵਿਦਾਸ ਜੀ ਆਪਣੇ ਵਿਚਾਰ ਪ੍ਰਗਟ ਕਰਦੇ ਹਨ ਕਿ ਜਿਨ੍ਹਾਂ ਰਾਹਾਂ ਤੋਂ ਮੇਰਾ ਟਾਂਡਾ ਲੰਘਣਾ ਹੈ, ਉਹ ਔਖੇ ਪਹਾੜੀ ਰਸਤੇ ਹਨ ਤੇ ਮੇਰਾ ਮਨ ਬਲਦ ਮਾੜਾ ਜਿਹਾ ਹੈ, ਕਮਜ਼ੋਰ ਹੈ। ਪ੍ਰਭੂ ਅੱਗੇ ਮੇਰੀ ਅਰਦਾਸ ਹੈ ਕਿ ਮੇਰੀ ਰਾਸਿ ਪੂੰਜੀ ਦੀ ਆਪ ਰੱਖਿਆ ਕਰੋ। ਅੱਖ, ਕੰਨ, ਜੀਭ ਆਦਿਕ ਗਿਆਨ ਇੰਦਰੇ ਦਾ ਇਕੱਠ ਵਣਜਾਰੇ ਦਾ ਟਾਂਡਾ ਹੈ। ਇਨ੍ਹਾਂ ਨਾਮ ਦੀ ਰਾਸ ਲੱਦਣੀ ਹੈ ਪਰ ਇਨ੍ਹਾਂ ਦੇ ਰਾਹ ਵਿਚ ਰੂਪ, ਰਸ ਗੰਧ ਆਦਿਕ ਔਖੀਆਂ ਘਾਟੀਆਂ ਹਨ। ਮੈਂ ਪ੍ਰਭੂ ਦੇ ਨਾਮ ਦਾ ਵਪਾਰੀ ਹਾਂ। ਐਸਾ ਵਪਾਰ ਕਰ ਰਿਹਾ ਹਾਂ ਜਿਸ ਵਿਚ ਮੈਨੂੰ ਸਹਿਜ ਅਵਸਥਾ ਦੀ ਖੱਟੀ ਹਾਸਲ ਹੋਵੇ। ਪ੍ਰਭੂ ਦੀ ਮਿਹਰ ਨਾਲ ਹੀ ਮੈਂ ਇਸ ਰਾਸ ਨੂੰ ਲੱਦਿਆ ਹੈ:

*ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ॥*
*ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥*
*ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ॥* *(ਪੰਨਾ ੩੪੫)*

ਜੇ ਕੋਈ ਔਂਕੜਾਂ ਨੂੰ ਗੁਰੂ ਕਿਰਪਾ ਨਾਲ ਪਾਰ ਕਰ ਜਾਏ ਤਾਂ ਇਸ ਵਪਾਰ ਵਿਚ ਲਾਭ ਹੀ ਲਾਭ ਹੈ:

*-ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ॥*
*ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ॥*
*ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ॥* *(ਪੰਨਾ ੫੬)*
*-ਵਖਰੁ ਨਾਮੁ ਸਦਾ ਲਾਭੁ ਹੈ ਜਿਸ ਨੋ ਏਤੁ ਵਾਪਾਰਿ ਲਾਏ॥*
*ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ॥* *(ਪੰਨਾ ੫੭੦)*

ਪਰਮਾਤਮਾ ਦੇ ਨਾਮ ਸਿਮਰਨ ਦੇ ਵਪਾਰ ਵਿਚ ਉਹੀ ਮਨੁੱਖ ਲੱਗਦੇ ਹਨ ਜਿਨ੍ਹਾਂ ਦੇ ਮੱਥੇ ਉੱਤੇ ਵੱਡੀ ਕਿਸਮਤ ਦੀ ਮਣੀ ਚਮਕ ਪੈਂਦੀ ਹੈ। ਗੁਰੂ ਦੀ ਮੱਤ ਦੀ ਬਰਕਤ ਨਾਲ ਉਨ੍ਹਾਂ ਦਾ ਮਨ ਪ੍ਰਭੂ ਦੀ ਹਜ਼ੂਰੀ ਵਿਚ ਟਿਕ ਜਾਂਦਾ ਹੈ। ਪ੍ਰਭੂ ਦੀ ਸਿਫਤਿ-ਸਾਲਾਹ ਦੇ ਸ਼ਬਦ ਵਿਚ ਉਨ੍ਹਾਂ ਦੀ ਲਗਨ ਲੱਗ ਜਾਂਦੀ ਹੈ:

*ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ॥*
*ਗੁਰਮਤੀ ਮਨੁ ਨਿਜ ਘਰਿ ਵਸਿਆ ਸਚੈ ਸਬਦਿ ਬੈਰਾਗੋ ਰਾਮ॥* *(ਪੰਨਾ ੫੬੮)*

ਪਰ ਕੋਈ ਵਿਰਲਾ ਹੀ ਆਪਣੇ ਮਨ ਨੂੰ ਲਾਭ ਵਾਲੇ ਸੱਚੇ ਨਾਮ ਦਾ ਵਪਾਰੀ ਬਣਾਉਣ ਵਿਚ ਸਮਰੱਥ ਹੁੰਦਾ ਹੈ:

*-ਇਹੁ ਵਾਪਾਰੁ ਵਿਰਲਾ ਵਾਪਾਰੈ॥ ਨਾਨਕ ਤਾ ਕੈ ਸਦ ਬਲਿਹਾਰੈ॥* *(ਪੰਨਾ ੨੮੩)*
*-ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ॥*
*ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ॥* *(ਪੰਨਾ ੯੨੧)*



# ਕੀ ਅਰਥ ਹਨ ਜੋਜਨ ਦੇ?

*-ਸ. ਕਰਮ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜੋਜਨ ਸ਼ਬਦ ਦੂਰੀ (ਲੰਬਾਈ) ਮਾਪਣ ਦੀ ਐਫ. ਪੀ. ਐਸ ਪ੍ਰਣਾਲੀ ਨਾਲ ਸੰਬੰਧਿਤ ਹੈ। ਭਾਰਤ ਸਰਕਾਰ ਦੁਆਰਾ ੧ ਅਪ੍ਰੈਲ, ੧੯੫੭ ਤੋਂ ਇੰਟਰਨੈਸ਼ਨਲ ਸਿਸਟਮ ਆਫ ਯੂਨਿਟਸ ਦੀ ਐਮ. ਕੇ. ਐਸ ਪ੍ਰਣਾਲੀ ਅਪਨਾਉਣ ਨਾਲ ਸਾਡੇ ਦੇਸ਼ ਵਿਚ ਸਦੀਆਂ ਤੋਂ ਚੱਲ ਰਹੀ ਦੂਰੀ ਮਾਪਣ ਦੀ ਐਫ. ਪੀ. ਐਸ ਪ੍ਰਣਾਲੀ ਦਾ ਚਲਣ ਬੰਦ ਹੋ ਗਿਆ ਸੀ। ਇਸ ਪ੍ਰਣਾਲੀ ਦੀਆਂ ਇਕਾਈਆਂ ਹੇਠ ਲਿਖੇ ਅਨੁਸਾਰ ਸਨ:-

| | | |
|---|---|---|
| ੮ ਸੂਤ | = | ੧ ਇੰਚ |
| ੧੨ ਇੰਚ | = | ੧ ਫੁੱਟ |
| ੩ ਫੁੱਟ | = | ੧ ਗਜ਼ |
| ੨੨੦ ਗਜ਼ | = | ੧ ਫਰਲਾਂਗ |
| ੮ ਫਰਲਾਂਗ | = | ੧ ਮੀਲ ਜਾਂ ੧੭੬੦ ਗਜ਼ |

ਸਾਧਾਰਨ ਗਿਆਨ ਲਈ ਇਹ ਜਾਣ ਲੈਣਾ ਚਾਹੀਦਾ ਹੈ ਕਿ ਐਮ. ਕੇ. ਐਸ ਪ੍ਰਣਾਲੀ ਅਨੁਸਾਰ ੧.੬੦੯ ਕਿਲੋਮੀਟਰ ਦਾ ਇੱਕ ਮੀਲ ਹੁੰਦਾ ਸੀ।

ਗੁਰਬਾਣੀ ਗਹੁ ਨਾਲ ਪੜ੍ਹਨ 'ਤੇ ਪਤਾ ਲਗਦਾ ਹੈ ਕਿ ਪੁਰਾਣੇ ਸਮਿਆਂ ਵਿਚ ਮੀਲ ਤੋਂ ਵੱਧ ਦੂਰੀ ਮਾਪਣ ਲਈ ਕੋਸ ਜਾਂ ਕੋਹ ਅਤੇ ਜੋਜਨ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਸੀ। 'ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼' ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਨ੍ਹਾਂ ਸ਼ਬਦਾਂ ਬਾਰੇ ਕੁਝ ਜਾਣਕਾਰੀ ਹੇਠ ਲਿਖੇ ਅਨੁਸਾਰ ਹੈ:

**ਕੋਸ:-** ਸਭ ਤੋਂ ਪਹਿਲਾਂ ਕੋਸ ਦੀ ਲੰਬਾਈ ਗਾਂ ਦੇ ਰੰਭਣ ਤੋਂ ਥਾਪੀ ਗਈ ਅਰਥਾਤ ਜਿੱਥੋਂ ਤੱਕ ਗਾਂ ਦੇ ਰੰਭਣ ਦੀ ਅਵਾਜ਼ ਜਾਂਦੀ ਸੀ ਉਸ ਦੂਰੀ ਨੂੰ ਕੋਸ ਕਿਹਾ ਜਾਂਦਾ ਸੀ। ਫਿਰ ਅਲੱਗ-ਅਲੱਗ ਇਲਾਕਿਆਂ ਦੇ ਲੋਕਾਂ ਨੇ ਕੋਸ ਦੀ ਲੰਬਾਈ ਭਿੰਨ-ਭਿੰਨ ਕਲਪ ਲਈ ਲੇਕਿਨ ਹਿੰਦੁਸਤਾਨ ਦੇ ਜ਼ਿਆਦਾਤਰ ਭਾਗਾਂ ਵਿਚ ਕੋਸ ਦੀ ਲੰਬਾਈ ੪੦੦੦ ਗਜ਼ ਮੰਨੀ ਜਾਂਦੀ ਸੀ। ਪੰਜਾਬੀ ਵਿਚ ਕੋਸ ਨੂੰ ਕੋਹ ਕਿਹਾ ਜਾਂਦਾ ਹੈ। ਹਰਿਆਣਾ ਅਤੇ ਪੰਜਾਬ ਪ੍ਰਾਂਤਾਂ ਵਿੱਚੋਂ ਵਰਤਮਾਨ ਸਮੇਂ ਲੰਘਦੇ ਸ਼ੇਰ ਸ਼ਾਹ ਸੂਰੀ ਮਾਰਗ ਦੇ ਨਾਲ-ਨਾਲ ਅੱਜ ਵੀ ਜਿਹੜੇ ਉੱਚੇ-ਉੱਚੇ ਮਿਨਾਰ ਦਿਖਾਈ ਦਿੰਦੇ ਹਨ ਉਨ੍ਹਾਂ ਨੂੰ ਕੋਸ ਮਿਨਾਰ ਕਿਹਾ ਜਾਂਦਾ ਹੈ। ਯਾਦ ਰਹੇ ਕਿ ਪਹਿਲਾਂ ਇਸ ਮਾਰਗ ਨੂੰ Grand Trunk Road ਕਿਹਾ ਜਾਂਦਾ ਸੀ। ਸੋਲਵੀਂ ਸਦੀ ਵਿਚ ਸਭ ਤੋਂ ਪਹਿਲਾਂ ਸ਼ੇਰ ਸ਼ਾਹ ਸੂਰੀ ਨੇ

*ਪਿੰਡ ਤੇ ਡਾਕ: ਖੁੱਡਾ, ਜ਼ਿਲ੍ਹਾ: ਹੁਸ਼ਿਆਰਪੁਰ (ਪੰਜਾਬ) ਮੋ: +੯੧੯੮੧੫੬-੭੬੪੫੩

ਉਕਤ ਮਾਰਗ ਦੇ ਨਾਲ-ਨਾਲ ਪੱਕੀਆਂ ਇੱਟਾਂ ਨਾਲ ਕਲੱਕਤਾ ਨੂੰ ਪਿਸ਼ਾਵਰ ਅਤੇ ਕਾਬੁਲ ਨਾਲ ਜੋੜਦੀ ਇਸ ਸੜਕ ਦੇ ਨਾਲ-ਨਾਲ ਯਾਤਰੀਆਂ ਦੀ ਸਹੂਲਤ ਲਈ ਇਹ ਮਿਨਾਰ ਬਣਵਾਏ ਸਨ। ਬਾਆਦ ਵਿਚ ਮੁਗ਼ਲ ਬਾਦਸ਼ਾਹਾਂ ਨੇ ਹਿੰਦੁਸਤਾਨ ਵਿਚ ਆਪਣੇ-ਆਪਣੇ ਰਾਜ ਕਾਲ ਦੌਰਾਨ ਹੋਰ ਵੀ ਕਈ ਸ਼ਾਹੀ ਮਾਰਗਾਂ ਦੇ ਕਿਨਾਰੇ-ਕਿਨਾਰੇ ਅਜਿਹੇ ਮਿਨਾਰ ਬਣਵਾਏ ਸਨ। ਆਪਸ ਵਿਚ ਇੱਕ-ਇੱਕ ਕੋਸ ਦੀ ਦੂਰੀ ’ਤੇ ਬਣਵਾਏ ਹਰੇਕ ਮਿਨਾਰ ਦੇ ਨੇੜੇ ਇਕ ਘੋੜਾ ਅਤੇ ਘੋੜ ਸਵਾਰ ਹਰ ਵੇਲੇ ਤਿਆਰ ਰਹਿੰਦਾ ਸੀ ਜੋ ਮਹੱਤਵਪੂਰਨ ਦਸਤਾਵੇਜ਼ ਅਤੇ ਡਾਕ ਆਦਿ ਅਗਲੇ ਮਿਨਾਰ ਤਕ ਪਹੁੰਚਾਉਂਦੇ ਸਨ। ਕੋਸ ਬਾਰੇ ਉਕਤ ਜਾਣਕਾਰੀ ਗੁਰਬਾਣੀ ਅੰਦਰ ਸੁਸ਼ੋਭਿਤ ਉਨ੍ਹਾਂ ਬਚਨਾਂ ਦੇ ਭਾਵ- ਅਰਥ ਸਮਝਣ ਵਿਚ ਸਹਾਈ ਹੁੰਦੀ ਹੈ ਜਿਨ੍ਹਾਂ ਵਿਚ ਕੋਸ ਜਾਂ ਕੋਹ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਗੁਰਬਾਣੀ ਅੰਦਰ ਆਈਆਂ ਅਜਿਹੀਆਂ ਕੁਝ ਪੰਕਤੀਆਂ ਇਸ ਪ੍ਰਕਾਰ ਹਨ:

*-ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥ ( ਪੰਨਾ ੪੬੪)*

*-ਜਿਹ ਮਾਰਗਿ ਕੇ ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ॥ (ਪੰਨਾ ੨੬੪)*

*-ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥*
*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥ (ਪੰਨਾ ੧੩੭੮)*

**ਜੋਜਨ (ਯੋਜਨ)**:- ਯੋਜਨ ਦਾ ਮੂਲ ਜੋਤਣਾ ਹੈ ਭਾਵ ਬੈਲ ਨੂੰ ਹਲ ਜਾਂ ਗੱਡੇ ਅੱਗੇ ਜੋੜਨਾ। ਵੀਹਵੀਂ ਸਦੀਂ ਦੇ ਲੱਗਭਗ ਸਤਵੇਂ ਦਹਾਕੇ ਤਕ ਹਿੰਦੁਸਤਾਨ ਵਿਚ ਖੇਤੀ ਬੈਲਾਂ ਨਾਲ ਕੀਤੀ ਜਾਂਦੀ ਸੀ। ਖੇਤ ਵਾਹੁਣ ਲਈ ਬੈਲਾਂ ਦੀ ਜੋੜੀ ਪੰਜਾਲੀ ਵਿਚ ਜੋਤ ਕੇ ਇਸ ਨਾਲ ਹਲ ਬੰਨਿਆ ਹੁੰਦਾ ਸੀ।

ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਗਉੜੀ ਰਾਗ ਵਿਚ ਉਚਾਰੀ ਬਾਣੀ ਅੰਦਰ ਹਲ ਅਤੇ ਬੈਲ ਜੋਤਣ ਦਾ ਕੀਤਾ ਗਿਆ ਉਲੇਖ ਨਿਮਨ ਪ੍ਰਕਾਰ ਹੈ:

*ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ॥*
*ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ॥*
*ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ॥ (ਪੰਨਾ ੧੬੬)*

ਪੁਰਾਣੇ ਸਮਿਆਂ ਵਿਚ ਭਾਰ ਦੀ ਢੋਆ-ਢੁਆਈ ਲਈ ਬੈਲਾਂ ਦੀ ਜੋੜੀ ਲੱਕੜ ਦੇ ਬਣੇ ਪਹੀਆਂ ਵਾਲੇ ਗੱਡੇ ਦੇ ਅਗਲੇ ਹਿੱਸੇ ਵਿਚ ਬਣੇ ਜੂਲੇ ਨਾਲ ਜੋਤੇ ਜਾਂਦੇ ਸਨ। ਬੈਲ ਇਹ ਗੱਡਾ ਵੱਧ ਤੋਂ ਵੱਧ ਚਾਰ ਕੋਸ ਤਕ ਲਿਜਾ ਸਕਦੇ ਸਨ। ੧੬੦੦੦ ਗਜ਼ ਦੀ ਇਸ ਦੂਰੀ ਨੂੰ ਯੋਜਨ ਕਿਹਾ ਜਾਂਦਾ ਸੀ।

ਉਕਤ ਵਿਵਰਣ ਅਨੁਸਾਰ ਜੋਜਨ (ਯੋਜਨ) ਦੇ ਅਰਥ ਹਨ:

੧੬੦੦੦÷੧੭੬੦×੧.੬੦੯ ਭਾਵ ੧੪.੬੩ ਕਿਲੋਮੀਟਰ

ਭਾਸਕਰਾਚਾਰਯ ਦੁਆਰਾ ਆਪਣੀ ਪਤਨੀ ਲੀਲਾਵਤੀ (ਜੋ ਇਕ ਵਿਦਵਾਨ ਇਸਤਰੀ ਸੀ) ਦੇ ਨਾਉਂ 'ਤੇ ਬਣਾਏ ਹਿਸਾਬ ਦੇ ਗ੍ਰੰਥ ਵਿਚ ਵੀ ਯੋਜਨ ਦੀ ਲੰਬਾਈ ੧੬੦੦੦ ਗਜ਼ ਹੀ ਲਿਖੀ ਮਿਲਦੀ ਹੈ।

ਧਨਾਸਰੀ ਰਾਗ ਵਿਚ ਭਗਤ ਨਾਮਦੇਵ ਜੀ ਦੁਆਰਾ ਉਚਾਰੇ ਸ਼ਬਦ ਦੀਆਂ ਜਿਨ੍ਹਾਂ ਪੰਕਤੀਆਂ ਵਿਚ ਜੋਜਨ ਸ਼ਬਦ ਦੀ ਵਰਤੋਂ ਕੀਤੀ ਗਈ ਹੈ ਉਹ ਹੇਠ ਲਿਖੇ ਅਨੁਸਾਰ ਹਨ:

*ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥*
*ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ॥* *(ਪੰਨਾ ੬੯੩)*

ਉਪਰੋਕਤ ਵਿਸਥਾਰ ਦੇ ਆਧਾਰ 'ਤੇ ਉਕਤ ਪੰਕਤੀਆਂ ਦੇ ਅਰਥ ਹਨ: ਜਿਨ੍ਹਾਂ ਕੌਰਵਾਂ ਦੇ ਦੁਰਜੋਧਨ ਵਰਗੇ ਬਲੀ ਭਰਾ ਸਨ, ਉਹ ਇਹ ਮਾਣ ਕਰਦੇ ਰਹੇ ਕਿ ਪਾਤਸ਼ਾਹੀ ਕੇਵਲ ਉਨ੍ਹਾਂ ਦੀ ਹੀ ਹੈ, ਪਾਂਡਵ ਇਸ ਧਰਤੀ ਦੇ ਕੀਹ ਲੱਗਦੇ ਹਨ? ਕੁਰਖੇਤਰ ਦੇ ਜੰਗ ਵੇਲੇ ਕੌਰਵਾਂ ਦੀ ਸੈਨਾ ਦਾ ਖਿਲਾਰ ੧੭੫.੫੬ ਕਿਲੋਮੀਟਰ (੧੨×੧੪.੬੩ ਕਿ.ਮੀ) ਤਕ ਸੀ ਪਰ ਕਿਧਰ ਗਈ ਉਹ ਬਾਦਸ਼ਾਹੀ ਅਤੇ ਕਿੱਧਰ ਗਿਆ ਉਹ ਛੱਤਰ? ਕੁਰਖੇਤਰ ਦੇ ਜੰਗ ਵਿਚ ਗਿੱਰਝਾਂ ਨੇ ਕੌਰਵਾਂ ਦੀਆਂ ਲੋਥਾਂ ਖਾਧੀਆਂ।੨।

ਗੁਰਬਾਣੀ ਦੇ ਜਿਸ ਸ਼ਬਦ ਵਿਚ ਉੱਪਰ ਲਿਖੀਆਂ ਪੰਕਤੀਆਂ ਸੁਸ਼ੋਭਿਤ ਹਨ ਉਸ ਸ਼ਬਦ ਦੇ ਭਾਵ-ਅਰਥ ਹਨ ਕਿ ਅਹੰਕਾਰ ਚਾਹੇ ਕਿਸੇ ਚੀਜ਼ ਦਾ ਵੀ ਹੋਵੇ, ਮਾੜਾ ਹੈ।

■

## ਪਿੰਡ ਜਸਤਰਵਾਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਕਾਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਪਿੰਡ ਜਸਤਰਵਾਲ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੯ ਫਰਵਰੀ, ੨੦੧੭ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਵੱਲੋਂ ੨੮ ਪ੍ਰਾਣੀਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾ ਕੇ ਗੁਰੂ ਵਾਲੇ ਬਣਾਇਆ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਸਿੱਖ ਕੌਮ ਬਾਰੇ ਵਿਦਵਾਨਾਂ ਦੇ ਵਿਚਾਰ

*-ਡਾ. ਮਨਮੋਹਨ ਸਿੰਘ**

ਸਿੱਖ ਇਕ ਵੱਖਰੀ ਕੌਮ ਹੈ, ਇਸ ਬਾਰੇ ਕਿਸੇ ਨੂੰ ਸ਼ੱਕ ਨਹੀਂ ਹੋਣਾ ਚਾਹੀਦਾ, ਜਿੱਥੋਂ ਤਕ ਕਿਸੇ ਫਿਰਕੇ ਨੂੰ ਕੌਮ ਮੰਨਣਾ ਜਾਂ ਨਾ ਮੰਨਣਾ ਇਸ ਬਾਰੇ ਕੌਮ ਘੋਸ਼ਿਤ ਕਰਨ ਲਈ ਜੋ ਵੱਖ-ਵੱਖ ਸਿਧਾਂਤ ਚਾਹੀਦੇ ਹਨ, ਉਹ ਇਸ ਪ੍ਰਕਾਰ ਹਨ:-

**੧.** ਮਜ਼ਹਬੀ ਏਕਤਾ ਤੇ ਸੁਤੰਤਰਤਾ **੨.** ਸਮਾਜੀ ਅਭਿੰਨਤਾ ਅਤੇ ਚੇਤਨਤਾ **੩.** ਭਾਸ਼ਾਈ ਏਕਤਾ **੪.** ਬਹੁ-ਗਿਣਤੀ ਵਿਚ ਕਿਸੇ ਖਾਸ ਖੇਤਰ ਵਿਚ ਇਕੱਠੇ ਹੋਣਾ **੫.** ਸਾਂਝਾ ਗੌਰਵਮਈ ਪਿਛੋਕੜ ਜਿਸ ਦਾ ਟੀਚਾ ਇੱਕ ਹੋਵੇ, ਜਿਸ ਦੀ ਪ੍ਰਾਪਤੀ ਲਈ ਅੰਦੋਲਨ ਕੀਤੇ ਹੋਣ ਤੇ ਜਿਸ ਦੀ ਯਾਦ ਇਕ ਗੌਰਵਮਈ ਵਿਰਸਾ ਬਣ ਗਈ ਹੋਵੇ। **੬.** ਇਕ ਸਾਂਝੇ ਵਿਰਸੇ ਦੀ ਰੱਖਿਆ ਅਤੇ ਇਕਸਾਰਤਾ ਲਈ ਫਿਰਕੇ ਦਾ ਹਰ ਮੈਂਬਰ ਹਮੇਸ਼ਾਂ ਤਿਆਰ ਹੋਵੇ ਅਤੇ ਲੋੜ ਪੈਣ 'ਤੇ ਜਾਨ ਤਕ ਵਾਰ ਦੇਵੇ। **੭.** ਭੇਦਾਂ ਦੇ ਬਾਵਜੂਦ ਫਿਰਕੇ ਦੀ ਏਕਤਾ ਹਮੇਸ਼ਾਂ ਕਾਇਮ ਹੋਵੇ ਅਤੇ ਸੰਕਟ ਵੇਲੇ ਮੱਤਭੇਦ ਭੁਲਾ ਕੇ ਹਰ ਮੈਂਬਰ ਕੌਮੀ ਵਿਰਸੇ ਦੀ ਰਾਖੀ ਲਈ ਤਿਆਰ ਹੋ ਜਾਵੇ। **੮.** ਭਵਿੱਖ ਵਿਚ ਕੋਈ ਖਾਸ ਨਿਸ਼ਾਨਾ ਪ੍ਰਾਪਤ ਕਰਨ ਲਈ ਡੂੰਘੀ ਇੱਛਾ ਰੱਖਦੇ ਹੋਣ। **੯.** ਕੌਮ ਦਾ ਸੁਤੰਤਰ ਰੂਪ ਕਾਇਮ ਰੱਖਣ ਦਾ ਇਰਾਦਾ ਹੋਵੇ।

ਸਿੱਖ ਕੌਮ ਦੀ ਇਹ ਆਧਾਰਸ਼ਿਲਾ ਹੈ ਕਿ ਉਨ੍ਹਾਂ ਦਾ ਇਕ ਵੱਖਰਾ ਨਿਆਰਾ ਅਤੇ ਸੁਤੰਤਰ ਧਰਮ ਹੈ। ਇਹ ਠੀਕ ਹੈ ਪੰਥ ਵਿਰੋਧੀਆਂ ਨੇ ਸਿੱਖ ਧਰਮ ਦੀ ਸੁਤੰਤਰਤਾ ਅਤੇ ਅਖੰਡਤਾ ਭੰਗ ਕਰਨ ਦੀ ਕੋਸ਼ਿਸ਼ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਚਾਲੂ ਕੀਤੀ ਪਰ ਸਿੱਖ ਕੌਮ ਅਟੱਲ ਰਹੀ। ਸਿੱਖਾਂ ਵਿਚ ਚੇਤਨਤਾ ਬਣੀ ਰਹੀ ਅਤੇ ਅਨੇਕਾਂ ਕੁਰਬਾਨੀਆਂ ਦਿੱਤੀਆਂ ਤੇ ਕੌਮ ਨੂੰ ਸੁਤੰਤਰ ਅਤੇ ਪਵਿੱਤਰ ਰੱਖਿਆ। ਸਿੱਖ ਮਤ ਦੀ ਵਿਲੱਖਣਤਾ ਇਸ ਦੀਆਂ ਸਮਾਜ ਪ੍ਰਤੀ ਜ਼ਿੰਮੇਵਾਰੀਆਂ ਬਾਰੇ ਵੀ ਚੇਤਨਤਾ ਕਾਇਮ ਹੈ। ਸਿੱਖ ਸੰਸਾਰ ਨੂੰ ਦੁਖਾਂ ਦਾ ਘਰ ਅਤੇ ਜੀਵਨ ਨੂੰ ਕਰਮਾਂ ਦਾ ਭੋਗ ਨਹੀਂ ਮੰਨਦੇ। ਸੰਸਾਰ ਨੂੰ ਤਿਆਗਣਾ ਅਨੁਚਿੱਤ ਹੈ। ਸਮਾਜ ਸੇਵਾ ਅਤੇ ਸਮਾਜ ਸੁਧਾਰ ਸਿੱਖ ਧਰਮ ਦੇ ਮੁੱਢਲੇ ਅਸੂਲ ਹਨ। ਗੁਰਦੁਆਰਾ ਸਾਹਿਬ ਸਿਰਫ ਪੂਜਾ ਹੀ ਨਹੀਂ ਬਲਕਿ ਸਮਾਜ ਕਲਿਆਣ ਦੇ ਕੇਂਦਰ ਵੀ ਹਨ। ਸੰਗਤ ਤੇ ਪੰਗਤ ਦਾ ਸਿਧਾਂਤ ਅਪਣਾਇਆ ਹੋਇਆ ਹੈ। *ਏਕੁ ਪਿਤਾ ਏਕਸ ਕੇ ਹਮ ਬਾਰਿਕ* ਦੇ ਸਿਧਾਂਤ 'ਤੇ ਚੱਲਦੇ ਹਨ। ਸਿੱਖ ਧਰਮ ਦੇ ਸਿਧਾਂਤਾਂ ਦਾ ਪ੍ਰਚਾਰ ਕਰਨ ਲਈ ਮਾਂ ਬੋਲੀ ਅਪਣਾਈ ਗਈ ਹੈ ਤੇ ਗੁਰਮੁਖੀ ਲਿਪੀ ਦਾ ਵਿਸਥਾਰ ਕੀਤਾ ਗਿਆ ਹੈ ਤਾਂਕਿ ਲੋਕ ਗੁਰੂ ਦੇ ਉਪਦੇਸ਼ਾਂ ਨੂੰ ਸਮਝ ਸਕਣ। ਸਿੱਖਾਂ ਦੀ ਸਭ ਤੋਂ ਜ਼ਿਆਦਾ ਗਿਣਤੀ ਪੰਜਾਬ ਵਿਚ ਹੀ ਹੈ ਭਾਵੇਂ ਇਹ ਸਾਰੀ ਦੁਨੀਆ ਵਿਚ ਵੀ ਫੈਲੇ ਹੋਏ ਹਨ। ਸਿੱਖ ਕੌਮ ਹਰ ਵਕਤ ਸਿੱਖ ਸਿਧਾਂਤਾਂ ਨੂੰ ਕਾਇਮ ਰੱਖਣ ਲਈ ਅਤੇ ਸਿੱਖਾਂ ਦੀ ਪਛਾਣ ਲਈ ਹਰ

**੮੯੭, ਫੇਜ਼ ੧੦, ਮੋਹਾਲੀ।*

ਸਮੇਂ ਕੁਰਬਾਨੀ ਦੇਣ ਲਈ ਤਿਆਰ ਰਹਿੰਦੀ ਹੈ। ਸਿੱਖ ਕੌਮ ਜਦੋਂ ਦੀ ਹੋਂਦ ਵਿਚ ਆਈ ਉਦੋਂ ਤੋਂ ਹੀ ਸਮੇਂ ਦੀਆਂ ਸਰਕਾਰਾਂ ਦੇ ਜ਼ੁਲਮਾਂ ਦਾ ਮੁਕਾਬਲਾ ਕਰਦੀ ਆ ਰਹੀ ਹੈ।

ਸਿੱਖ ਇਤਿਹਾਸ ਨੂੰ ਸ਼ਹੀਦਾਂ ਦਾ ਇਤਿਹਾਸ ਕਹਿਣਾ ਵੀ ਕੋਈ ਅੱਤਕਥਨੀ ਨਹੀਂ ਹੋਵੇਗੀ। ਇਸ ਤਰ੍ਹਾਂ ਸਿੱਖਾਂ ਦਾ ਸਾਂਝਾ ਗੌਰਵਮਈ ਪਿਛੋਕੜ ਹੈ। ਇਸ ਗੌਰਵਮਈ ਪਿਛੋਕੜ ਨੂੰ ਕਾਇਮ ਰੱਖਣਾ ਸਿੱਖਾਂ ਦਾ ਟੀਚਾ ਹੈ, ਜਿਸ ਲਈ ਉਹ ਭੇਦ-ਭਾਵ ਭੁਲਾ ਕੇ ਹਰ ਕੁਰਬਾਨੀ ਦੇਣ ਲਈ ਤਿਆਰ ਰਹਿੰਦੇ ਹਨ। ਸਿੱਖਾਂ ਦਾ ਆਪਣਾ ਵੱਖਰਾ ਹੀ ਸਰੂਪ ਹੈ ਜਿਸ ਕਰਕੇ ਸਿੱਖ ਲੱਖਾਂ ਵਿਚ ਖੜੇ ਪਛਾਣੇ ਜਾਂਦੇ ਹਨ ਅਤੇ ਇਸ ਸਰੂਪ ਦੀ ਖਾਤਰ ਉਹ ਜਾਨ ਦੇ ਦਿੰਦੇ ਹਨ, ਪਰੰਤੂ ਇਹ ਸਰੂਪ ਨਹੀਂ ਛੱਡਦੇ। ਆਪਣੇ ਸਿੱਖੀ ਸਰੂਪ ਨੂੰ ਕਾਇਮ ਰੱਖਣ ਲਈ ਉਨ੍ਹਾਂ ਨੂੰ ਭਾਰਤ ਦੀ ਸਰਕਾਰ ਦੇ ਨਾਲ ਅਤੇ ਵਿਦੇਸ਼ਾਂ ਦੀਆਂ ਸਰਕਾਰਾਂ ਦੇ ਨਾਲ ਵੀ ਕਈ ਵਾਰ ਤਕਰਾਰ ਹੋਏ ਹਨ ਤੇ ਉਨ੍ਹਾਂ ਨੇ ਇਸ ਸਬੰਧ ਵਿਚ ਕਾਨੂੰਨੀ ਲੜਾਈਆਂ ਵੀ ਲੜੀਆਂ ਤੇ ਜਿੱਤੀਆਂ ਹਨ ਅਤੇ ਭਵਿੱਖ ਵਿਚ ਵੀ ਅਜਿਹੀ ਸਮੱਸਿਆ ਆਉਣ 'ਤੇ ਉਹ ਜਿੱਤ ਪ੍ਰਾਪਤ ਕਰਨਗੇ।

ਸਿੱਖਾਂ ਦਾ ਆਪਣਾ ਗ੍ਰੰਥ ਹੈ ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਰਜਾ ਦਿੱਤਾ ਹੋਇਆ ਹੈ। ਸਿੱਖਾਂ ਦੀ ਆਪਣੀ ਰਹਿਤ ਮਰਯਾਦਾ ਅਤੇ ਗੁਰਮਤਿ ਸਿਧਾਂਤ ਹਨ ਜੋ ਕਿ ਬਾਕੀ ਧਰਮਾਂ ਨਾਲੋਂ ਬਿਲਕੁੱਲ ਵੱਖਰੇ ਹਨ। ਉਹ ਵਹਿਮਾਂ-ਭਰਮਾਂ, ਜਾਤ-ਪਾਤ ਦੇ ਭੇਦ-ਭਾਵ ਵਿਚ ਵਿਸ਼ਵਾਸ ਨਹੀਂ ਰੱਖਦੇ। ਗ੍ਰਹਿਸਤ ਜੀਵਨ ਨੂੰ ਪਵਿੱਤਰ ਤੇ ਉੱਚਾ ਮੰਨਦੇ ਹਨ। ਇਸਤਰੀ ਨੂੰ ਬਰਾਬਰੀ ਦਾ ਦਰਜਾ ਅਤੇ ਇੱਜ਼ਤ ਦਿੱਤੀ ਜਾਂਦੀ ਹੈ। ਸਿੱਖਾਂ ਦਾ ਆਪਣਾ ਪਹਿਰਾਵਾ ਹੈ।

ਇਸ ਤਰ੍ਹਾਂ ਸਿੱਖ ਧਰਮ ਵਿਚ ਉਹ ਸਾਰੇ ਸਿਧਾਂਤ ਮੌਜੂਦ ਹਨ ਜਿਨ੍ਹਾਂ ਕਰਕੇ ਉਹ ਇਕ ਵੱਖਰੀ ਕੌਮ ਮੰਨੇ ਗਏ ਹਨ ਤੇ ਇਸ ਬਾਰੇ ਟੀਕਾ-ਟਿੱਪਣੀ ਕਰਨੀ ਉੱਚਿਤ ਨਹੀਂ ਹੋਵੇਗੀ। ਵੱਖ-ਵੱਖ ਵਿਦਵਾਨਾਂ ਨੇ ਸਿੱਖ ਧਰਮ ਨੂੰ ਵੱਖਰੀ ਕੌਮ ਮੰਨਣ ਬਾਰੇ ਇਹ ਵਿਚਾਰ ਪ੍ਰਗਟ ਕੀਤੇ ਹਨ।

੧. ਮਿਸਟਰ ਸਪੀਅਰ ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸਿੱਖਿਆ ਦੁਆਰਾ ਸਿੱਖ ਕੌਮ ਨੂੰ ਨਾ ਸਿਰਫ ਆਤਮਿਕ ਉਨਤੀ ਦਾ ਰਾਹ ਦੱਸਿਆ ਸਗੋਂ ਉਨ੍ਹਾਂ ਦਾ ਜਿਸਮਾਨੀ ਡੀਲ-ਡੌਲ ਵੀ ਬਦਲ ਦਿੱਤਾ।

੨. ਡਾਕਟਰ ਗੋਕਲ ਚੰਦ ਲਿਖਦੇ ਹਨ ਕਿ ਸਮਾਜ ਸੁਧਾਰ ਦੇ ਜਿਨ੍ਹਾਂ ਅਸੂਲਾਂ ਦੀ ਆਧਾਰਸ਼ਿਲਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਰੱਖੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਉੱਪਰ ਹੀ ਇਕ ਨਵੀਂ ਕੌਮ ਦੀ ਉਸਾਰੀ ਕਰਕੇ ਇਸ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਇਆ ਸੀ ਕਿ ਨੀਚ ਤੋਂ ਨੀਚ ਅਤੇ ਉੱਚੇ ਤੋਂ ਉੱਚਾ ਇਨਸਾਨ ਬਰਾਬਰ ਹਨ ਭਾਵੇਂ ਉਸ ਦੀ ਕੋਈ ਵੀ ਜਾਤ ਜਾਂ ਧਰਮ ਹੋਵੇ।

੩. ਡਾ. ਇੰਦੂ ਭੂਸ਼ਨ ਬੈਨਰਜੀ ਲਿਖਦੇ ਹਨ ਕਿ ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਕੌਮ ਦੀ ਉਸਾਰੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਿਧਾਂਤਾਂ ਦੇ ਆਧਾਰ 'ਤੇ ਕੀਤੀ ਗਈ ਜਿਸ ਤੋਂ ਸਿੱਧ ਹੁੰਦਾ ਹੈ ਕਿ ਉਨ੍ਹਾਂ ਨੇ ਆਪਣੀ ਇਕ ਨਵੀਂ ਕੌਮ ਦੇ ਬੀਜ ਬੀਜੇ।

੪. ਸ੍ਰੀ. ਐਨ. ਕੇ. ਸਿਨਹਾ ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਇਕ ਮਾਰਸ਼ਲ ਕੌਮ ਬਣਾਇਆ।

੫. ਸਵਾਲਿਨ ਲਿਖਦੇ ਹਨ ਕਿ ਸਾਰੀ ਦੁਨੀਆ ਵਿਚ ਕੇਵਲ ਦੋ ਹੀ ਐਸੀਆਂ ਕੌਮਾਂ ਹਨ ਜਿਨ੍ਹਾਂ ਵਿਚ ਕੌਮ ਹੋਣ ਦੇ ਸਾਰੇ ਗੁਣ ਮੌਜੂਦ ਹਨ, ਪਰ ਉਨ੍ਹਾਂ ਕੋਲ ਆਪਣਾ ਵੱਖਰਾ ਦੇਸ਼ ਨਹੀਂ ਹੈ, ਉਹ ਹਨ ਸਿੱਖ ਅਤੇ ਯਹੂਦੀ, ਹੁਣ ਯਹੂਦੀਆਂ ਨੂੰ ਮੁਲਕ ਮਿਲ ਗਿਆ ਹੈ ਪਰ ਸਿੱਖ ਬਿਨਾ ਮੁਲਕ ਦੇ ਹਨ।

੬. ਸਰਚਾਰਲਸ ਈਲੀਅਨ ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਉਠਾਏ ਕਦਮ ਇਕ ਨਵੀਂ ਕੌਮ ਦੀ ਉਸਾਰੀ ਵਿਚ ਸਫਲ ਹੋਏ।

੭. ਨਿਹਾਸ ਚੌਧਰੀ ਲਿਖਦੇ ਹਨ ਕਿ ਸਿੱਖ ਹੀ ਇਕ ਐਸੀ ਕੌਮ ਹੈ ਜੋ ਆਪਣੇ ਬਾਹਰੀ ਸਰੂਪ ਕਰਕੇ ਇਕਦਮ ਪਛਾਣੇ ਜਾਂਦੇ ਹਨ।

੮. ਡਾ. ਹਿਊਮ ਲਿਖਦੇ ਹਨ ਕਿ ਰਾਜਸੀ ਪੱਖੋਂ ਯਹੂਦੀਆਂ ਤੋਂ ਇਲਾਵਾ ਸਿੱਖ ਮਤ ਹੀ ਦੁਨੀਆ ਵਿਚ ਇਸ ਐਸਾ ਧਰਮ ਹੈ ਜਿਸ ਨੇ ਇਕ ਨਵੀਂ ਕੌਮ ਨੂੰ ਜਨਮ ਦਿੱਤਾ ਹੈ।

੯. ਲਤੀਫ ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਐਸੇ ਧਰਮ ਦੀ ਬੁਨਿਆਦ ਰੱਖੀ ਸੀ ਜਿਸ ਨੇ ਛੇਤੀ ਹੀ ਇਸਲਾਮ ਦੇ ਖੰਡਰਾਂ 'ਤੇ ਆਪਣੀ ਸਰਦਾਰੀ ਕਾਇਮ ਕਰ ਲਈ ਸੀ ਤੇ ਗੁਰੂ ਜੀ ਨੇ ਆਪਣੀ ਕੌਮ ਨੂੰ ਵਿਦੇਸ਼ੀ ਹਕੂਮਤ ਦੀ ਗ਼ੁਲਾਮੀ ਅਤੇ ਜ਼ੁਲਮਾਂ ਤੋਂ ਛੁਟਕਾਰਾ ਦਿਵਾਇਆ।

੧੦. ਗਾਰਡਨ ਲਿਖਦੇ ਹਨ ਕਿ ਦਸਮੇਸ਼ ਪਿਤਾ ਨੇ ਆਪਣੀ ਅਗਵਾਈ ਵਿਚ ਉਨ੍ਹਾਂ ਲੋਕਾਂ ਵਿੱਚੋਂ ਇਕ ਸਿੱਖ ਕੌਮ ਉਸਾਰੀ ਜੋ ਕੌਮੀਅਤ ਦੇ ਜਜ਼ਬੇ ਤੋਂ ਖਾਲੀ ਸਨ। ਗੁਰੂ ਜੀ ਨੇ ਐਸੀ ਕੌਮ ਦੀ ਬੁਨਿਆਦ ਰੱਖੀ ਜੋ ਖਾਲਸੇ ਦੀ ਸ਼ਕਲ ਵਿਚ ਸੰਗਠਿਤ ਜਿਸਦੀ ਸ਼ਕਤੀ ਦੇ ਆਸਰੇ ਮਹਾਰਾਜਾ ਰਣਜੀਤ ਸਿੰਘ ਨੇ ਮੁਸਲਿਮ ਸਲਤਨਤ ਦੇ ਖੇਤਰਾਂ 'ਤੇ ਪਾਤਸ਼ਾਹੀ (ਬਾਦਸ਼ਾਹੀ) ਕਾਇਮ ਕੀਤੀ।

੧੧. ਮੇਜਰ ਜੇਮਜ਼ ਬਰਾਊਨ ਲਿਖਦੇ ਹਨ ਮੈਨੂੰ ਵੱਖ-ਵੱਖ ਸਿੱਖ ਏਲਚੀਆਂ ਨਾਲ ਗੱਲਬਾਤ ਕਰਨ ਦੇ ਮੌਕੇ ਮਿਲੇ, ਸਿੱਖਾਂ ਦਾ ਮਰਦਾਊਪੁਣਾ, ਨਿਡਰਤਾ, ਤੌਰ-ਤਰੀਕੇ ਅਤੇ ਗੱਲਬਾਤ ਕਰਨ ਦਾ ਢੰਗ ਬਾਕੀ ਭਾਰਤੀਆਂ ਨਾਲੋਂ ਵੱਖਰਾ ਸੀ ਜਿਸ ਦਾ ਮੂਲ ਕਾਰਨ ਨਿਰਸੰਦੇਹ ਸਿੱਖ ਕੌਮ ਦੀ ਅਜ਼ਾਦ ਹਸਤੀ ਸੀ।

੧੨. ਫਰਾਸਟਰ ਲਿਖਦਾ ਹੈ ਕਿ ਸਿੱਖ ਕੌਮ ਇਕ ਨਿਹਾਇਤ ਹੀ ਸਵੈ-ਅਭਿਮਾਨੀਆਂ ਦੀ ਕੌਮ ਹੈ। ਜਦੋਂ ਇਹ ਕਿਸੇ ਸਾਂਝੇ ਨਿਸ਼ਾਨੇ ਲਈ ਡਟ ਜਾਂਦੇ ਹਨ ਤਾਂ ਇਤਨੇ ਦ੍ਰਿੜ੍ਹ ਸੰਕਲਪ ਹੋ ਜਾਂਦੇ ਹਨ ਕਿ ਇਨ੍ਹਾਂ ਨੂੰ ਕੋਈ ਹਰਾ ਨਹੀਂ ਸਕਦਾ।

ਇਨ੍ਹਾਂ ਤੱਥਾਂ ਤੋਂ ਸਪਸ਼ਟ ਹੈ ਕਿ ਸਿੱਖ ਇਕ ਵੱਖਰੀ ਕੌਮ ਹਨ ਤੇ ਸਿੱਖ ਕੌਮ ਵਿਚ ਉਹ ਸਾਰੇ ਸਿਧਾਂਤ ਮੌਜੂਦ ਹਨ ਜੋ ਵੱਖ ਕੌਮ ਲਈ ਹੋਣੇ ਚਾਹੀਦੇ ਹਨ। ਇਸ ਲਈ ਸਿੱਖ ਵੱਖਰੀ ਕੌਮ ਬਾਰੇ ਕਿਸੇ ਨੂੰ ਕਿੰਤੂ-ਪ੍ਰੰਤੂ ਕਰਨ ਦਾ ਅਧਿਕਾਰ ਨਹੀਂ ਹੈ। ■

# ਸਿੰਘਾਂ ਦੀ ਜ਼ਿੰਦਗਾਨੀ ਨੂਰ ਮੁਹੰਮਦ ਦੀ ਜ਼ੁਬਾਨੀ

*-ਬ੍ਰਿਗੇਡੀਅਰ ਦਲਜੀਤਮ ਸਿੰਘ**

ਕਾਜ਼ੀ ਨੂਰ ਮੁਹੰਮਦ ਬਲੋਚ ਇਕ ਕੱਟੜ ਮੁਸਲਮਾਨ ਸੀ। ਉਹ ਬਲੋਚਾਂ ਦੇ ਸਰਦਾਰ ਨਸੀਰ ਖਾਨ ਨਾਲ ਅਹਿਮਦ ਸ਼ਾਹ ਅਬਦਾਲੀ ਦੇ ਸਤਵੇਂ ਹਮਲੇ ਸਮੇਂ ਸੰਨ ੧੭੬੪-੬੫ ਵਿਚ ਪੰਜਾਬ ਆਇਆ। ਉਸ ਨੇ ਅਹਿਮਦ ਸ਼ਾਹ ਅਬਦਾਲੀ ਅਤੇ ਨਸੀਰ ਖਾਨ ਦੀਆ ਫੌਜਾਂ ਨਾਲ ਲੜਦੇ ਸਾਰੇ ਜੰਗ ਆਪਣੇ ਅੱਖੀਂ ਦੇਖੇ ਅਤੇ ਆਪਣੇ ਮੁਲਕ ਵਾਪਸ ਜਾਂਦੇ ੧੭੬੫ ਵਿਚ ਇਕ ਜੰਗਨਾਮਾ ਕਲਮ-ਬੰਦ ਕੀਤਾ। ਬੇਸ਼ੱਕ ਉਹ ਇਕ ਪੱਖੀ ਕੱਟੜ ਮੁਸਲਮਾਨ ਘਿਰਨਾ ਨਾਲ ਭਰਿਆ ਅਤੇ ਮੁਤੱਸਬੀ ਸੀ ਲੇਕਿਨ ਇਕ ਸ਼ਾਇਰ, ਕਵੀਸ਼ਰ ਅਤੇ ਪੱਤਰਕਾਰ ਹੁੰਦਿਆਂ ਉਸ ਦੀ ਜ਼ਮੀਰ ਨੇ ਉਸ ਨੂੰ ਨਿਰੋਲ ਸੱਚ ਕਹਿਣ 'ਤੇ ਮਜ਼ਬੂਰ ਕੀਤਾ ਅਤੇ ਉਹ ਸਿੰਘਾਂ ਦੇ ਰਹਿਣ-ਸਹਿਣ, ਤਰਜ਼-ਏ-ਜ਼ਿੰਦਗੀ, ਡੀਲ-ਡੌਲ, ਚਾਲ-ਚਲਨ, ਧਰਮ-ਈਮਾਨ ਅਤੇ ਚੜ੍ਹਦੀ ਕਲਾ ਦਾ ਹਕੀਕੀ ਜ਼ਿਕਰ ਕੀਤਾ ਹੈ। ਜੰਗ ਵਿਚ ਉਨ੍ਹਾਂ ਨੂੰ ਸ਼ੇਰ ਕਿਹਾ ਅਤੇ ਅਮਨ ਵਿਚ ਹਾਤਿਮਤਾਈ ਨਾਲ ਤਸ਼ਬੀਹ ਦਿੱਤੀ। ਨੂਰ ਮੁਹੰਮਦ ਨੇ ਸਿੰਘਾਂ ਦੀ ਤਾਰੀਫ਼ ਜੋ ਫ਼ਾਰਸੀ ਵਿਚ ਲਿਖੀ ਉਸ ਦਾ ਮੂਲ ਪੰਜਾਬੀ ਉੱਲਥਾ

*੧. ਸਗਾਂ ਰਾ ਮਗੋ ਸੱਗ ਕਿ ਹਸਤੰਦ ਸ਼ਰੇ।*
*ਬ ਮੈਦਾਨਿ ਮਰਦਾਂ, ਚੂੰ ਸ਼ੇਰਾ ਦਲੇਰ।*

*੨.ਕਿ ਨਾ ਕੁਸ਼ੰਦ, ਨਾਮਰਦ ਰਾ ਹੇਚ ਗਾਂਹ।*
*ਗਰੇਜ਼ੰਦਹ ਰਾ, ਹਮ ਨਾ ਗੀਰੰਦ ਰਾਹ।*

*੩. ਜ਼ਰੋ, ਜ਼ੇਵਰਿ-ਜ਼ਨ, ਬਤਾਰਾਜ ਨੀਜ਼।*
*ਨ, ਗੀਰੰਦ, ਗਰ ਮਹ ਹੂ ਹਸਤੋ ਕਨੀਜ਼।*

*੪. ਜ਼ਨਾਹਮ ਨ ਬਾਸ਼ਦ, ਮਿਆਨਿ ਸਗਾਂ।*
*ਨਾ ਦੁਜ਼ਦੀ ਬਵਦ, ਕਾਰਿ ਆਂ ਬਦ ਰਗਾਂ।*

*੫. ਕਿ ਜ਼ਨ ਗਰ ਜਵਾ ਹਸਤ, ਵਰ ਹਸਤ ਪੀਰ।*
*ਬਗੋਯੰਦ ਬੁੜੀਆਂ, ਬਿਰੋ ਗੋਸ਼ਹ ਗੀਰ।*

*ਸਰਤਾਜ ਹਸਪਤਾਲ, ੧੯ ਲਿੰਕ ਰੋਡ, ਮਾਡਲ ਟਾਊਨ, ਜਲੰਧਰ-੧੪੪੦੦੩; ਮੋ: +੯੧੯੮੧੫੨-੨੧੯੧੯

*੬. ਬ-ਵਦ ਨਾਮ ਬੁੜੀਆਂ ਬਹਿੰਦੀ ਜਬਾਂ।*
*ਬ-ਮਾਅਨੀ, ਕਿ ਈਂ ਪੀਰ ਜ਼ਾਲ, ਅਜ਼ ਜ਼ਨਾਂ।*

*੭. ਨ ਦੁਜਦੀਸਤ ਹਰਗਿਜ਼ ਮਿਆਨੇ ਸਗਾਂ।*
*ਨ ਪੈਦਾਸਤ ਸਾਰਕ ਦਰਾਂ ਬਦ ਰਗਾਂ।*

**ਉਲਥਾ :**

*੧. ਕੁੱਤਿਆਂ ਨੂੰ ਕੁੱਤੇ ਨਾ ਆਖੋ, ਸੱਚ ਪੁੱਛੋ ਤਾਂ ਸ਼ੇਰ ਨੇ ਓਹ।*
*ਰਣ ਵਿਚ ਜਦ ਸ਼ਸਤਰ ਹੈ ਵਹਿੰਦਾ; ਸੂਰੇ ਬਲੀ ਦਲੇਰ ਨੇ ਓਹ।*

*੨. ਨਾਮਰਦਾਂ ਤੇ ਕਾਇਰਾਂ ਉੱਤੇ, ਹਰਗਿਜ਼ ਵਾਰ ਨਾ ਕਰਦੇ ਨੇ।*
*ਭੱਜੇ ਜਾਂਦੇ ਦੁਸ਼ਮਣ ਦੀ ਉਹ, ਹਰਗਿਜ਼ ਵਾਟ ਨਾ ਫੜਦੇ ਨੇ।*

*੩. ਅਬਿਲਾਵਾਂ ਦੇ ਗਹਿਣੇ ਟੂੰਬਾ, ਹਰਗਿਜ਼ ਮੂਲ ਨਾ ਲਾਂਹਦੇ ਨੇ।*
*ਰਾਣੀ ਭਾਵੇਂ ਦਾਸੀ ਹੋਵੇ, ਹਰਗਿਜ਼ ਹੱਥ ਨਾ ਪਾਂਦੇ ਨੇ।*

*੪. ਕੁੱਤਿਆਂ ਦੇ ਟੋਲੇ ਵਿਚ ਨਾਹੀਂ, ਰਹਿੰਦਾ ਕੋਈ ਜਨਾਹੀ ਏ।*
*ਚੋਰੀ ਕਰਨਾ ਉਨ੍ਹਾਂ ਤਾਈ, ਹਰਗਿਜ਼ ਰਵਾ ਨਾ ਆਈ ਏ।*

*੫. ਚਾਹੇ ਬੁੱਢੀ ਮਾਈ ਹੋਵੇ, ਚਾਹੇ ਸੁੰਦਰ ਨਾਰੀ ਏ।*
*ਹਰ ਇਕ ਤਾਂਈ ਬੁੱਢੀ ਆਂਦੇ, ਸੁੰਦਰ ਮਨੋਂ-ਵਿਸਾਰੀ ਏ।*

*੬. ਬੁੱਢੀ ਦੇ ਮਾਅਨੇ ਬੁੱਢੜੀ, ਹਿੰਦੀ ਬੋਲੀ ਅੰਦਰ ਨੇ।*
*ਤਾਹੀਏ ਜਾਨੀ ਚੋਰ ਨਾ ਦਿੱਸਦੇ, ਉਨ੍ਹਾਂ ਟੋਲੀ ਅੰਦਰ ਨੇ।*

*੭. ਹੋਵੇ ਨਾ ਕਿਉਂ ਕਰ ਕਿ ਜਦ ਉਹ ਚੋਰਾਂ ਯਾਰ ਬਣਾਏ ਨਾ।*
*ਇਸ ਤੋਂ ਬਾਝੋਂ ਹੋਰ ਕੋਈ ਉਹ ਨੇਕੀ ਕਾਰ ਕਮਾਂਦੇ ਨਾ।*

*੮. ਫ:- ਆਗਰ ਕਸਬੋ ਜੰਗਤ ਬਵੱਦ ਆਰਜ਼ੂ*
*ਬਿਆ ਤਾ ਬੂਮੈਦਾ ਈਸ਼ਾ ਬਰੋ।*

*ਪ:- ਜੇ ਤੁਸੀਂ ਲੜਾਈ ਦਾ ਹੁਨਰ ਸਿੱਖਣਾ ਚਾਹੁੰਦੇ ਹੋ*
*ਤਾਂ ਮੈਦਾਨ ਵਿਚ ਉਨ੍ਹਾਂ ਦੇ ਆਹਮੋਂ-ਸਾਹਮਣੇ ਆ ਜਾਓ।*

*੯. ਫ:- ਕਿਹ ਦਰਪੇਸ਼ ਦੁਸ਼ਮਣ ਸੁਦਨ ਮਰਦਾਂ ਵਾਰ*
*ਸਲਾਮਤ ਬਦਰ ਰਫਤਨ ਬਜ਼ਾਰ।*
*ਪ:- ਅਤੇ ਦੁਸ਼ਮਣ ਨਾਲ ਸੂਰਬੀਰਾਂ ਵਾਂਗ ਟੱਕਰ ਲੈਣ*
*ਤੇ ਮੁਠਭੇੜ ਵਿੱਚੋਂ ਸਲਾਮਤੀ ਨਾਲ ਨਿਕਲ*
*ਜਾਣ ਦੀ ਜਾਚ ਵੀ ਉਨ੍ਹਾਂ ਪਾਸੋਂ ਸਿੱਖ ਲਵੋ।*

*੧੦. ਫ:- ਚੂ ਸ਼ੁਦ ਅਲਹੱਕ ਯਾ ਹੰਗਾਮ ਚਜ਼ਮ*
*ਜ਼ੇ ਗਤੱਮ ਫਰੋਨੰਦ ਹਨਗਾਮ ਬਜ਼ਮ।*
*ਪ:- ਸੱਚੀ ਉਹ ਤਾਂ ਜੰਗ ਦੇ ਸਮੇਂ ਸ਼ੇਰਾਂ ਵਾਂਗ*
*ਬਹਾਦਰ ਹਨ ਅਤੇ ਅਮਨ ਦੇ ਸਮੇਂ ਹਾਤਮਤਾਈ ਵਾਂਗ ਸਖੀ ਹਨ।*

*੧੧. ਫ:- ਚੂ ਦਰ ਦਸਤ ਗੀਰੰਦ ਸ਼ਮਸ਼ੇਰ ਹਿੰਦ*
*ਸ਼ਤਾਜ਼ੰਦ ਅਜ਼ ਹਿੰਦ ਤਾਂ ਮੁਲਕ ਸਿੰਦ।*
*ਪ:- ਜਦੋਂ ਤਲਵਾਰਾਂ ਚੁੱਕ ਲੈਂਦੇ ਹਨ ਤਾਂ ਹਿੰਦ*
*ਤੋਂ ਲੈ ਕੇ ਸਿੰਧ ਤਕ ਦਾ ਸਾਰਾ ਇਲਾਕਾ ਗਾਹ ਮਾਰਦੇ ਹਨ।*

*੧੨. ਫ:- ਚੂ ਤਨ ਹਮਚੂ ਯਕ ਪਾਰਾ ਕੋਹ*
*ਜੇ ਪੰਜਾਹ ਪਰਦਸ਼ ਫਜ਼ੂ ਦਰ ਸ਼ਦੋਹ।*
*ਪ:- ਉਨ੍ਹਾਂ ਵਿਚ ਹਰ ਕਿਸੇ ਦਾ ਸਰੀਰ ਚੱਟਾਨ ਦੇ*
*ਟੋਟੇ ਵਾਂਗ ਹੈ ਅਤੇ ਉਨ੍ਹਾਂ ਵਿਚ ਹਰ ਕੋਈ*
*ਰੁਅਬਦਾਬ ਵਿਚ ਪੰਜਾਹ ਬੰਦਿਆਂ ਤੋਂ ਵੀ ਪ੍ਰਭਾਵਸ਼ਾਲੀ ਹੈ।*

*੧੩. ਫ:- ਬੋ ਮੈਦਾਂ ਦਰ ਆਪਦ ਜੱਲਾਂ ਕਨਾਲ*
*ਚੂ ਸ਼ੈਰਾਂ ਸੁਰਾਂ ਵਾ ਨਹਾਮੋ ਜੁਨਵਾਲ।*
*ਪ:- ਲੜਾਈ ਸਮੇਂ ਉਹ ਛਾਲਾਂ ਮਾਰਦੇ ਹਨ ਅਤੇ*
*ਸ਼ੇਰਾਂ ਵਾਂਗ ਦਹਾੜਦੇ ਮੈਦਾਨ ਵਿਚ ਦਾਖਲ ਹੁੰਦੇ ਹਨ।*

*੧੪. ਫ:- ਜੁਜ਼ ਅਜ਼ ਸ਼ੇਰਾਂ ਸ਼ਾ ਨੁਕਤਾ ਈਗਰ ਸ਼ਵਦ*
*ਕਹਿ ਬਰੋਨੰਦ ਅਜ਼ ਜੰਗ ਜੋਯਾ ਮਾਰਦ।*
*ਪ:- ਅਜਿਹੇ ਬਾਕਮਾਲ ਲੜਨ ਢੰਗ ਦੇ ਮਾਲਕ ਹੋਣ ਤੂੰ ਛੁਟ, ਉਹ ਹੋਰ*
*ਲੜਾਕਾ ਕੌਮਾਂ ਤੂੰ ਕਈ ਹੋਰ ਗੁਣਾਂ ਵਿਚ ਵੀ ਮੁਹਰੀ ਹਨ।*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* *(ਪੰਨਾ ੬੨)*

ਉਪਰੰਤ ਸਾਰੇ ਗੁਰੂ ਸਾਹਿਬਾਨ ਨੇ ਸੱਚੇ ਅਤੇ ਉੱਚੇ ਆਚਰਨ ਅਤੇ ਸੱਚ ਦੀ

ਧਾਰਨੀ ਉੱਤੇ ਬੱਲ ਦਿੱਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਹੋਰ ਪੱਕਾ ਅਤੇ ਪੁਖਤਾ ਕੀਤਾ। ਇਸ ਸਬੰਧ ਵਿਚ ਪੰਥ ਪ੍ਰਕਾਸ਼ ਦਾ ਇਕ ਹਵਾਲਾ ਉਚਰਨਯੋਗ ਹੈ:

*ਪ੍ਰਸ਼ਨ:- ਪੁਨਿ ਸਿੰਘਨ ਬੂਝੇ ਗੁਣਖਾਨੀ*
*ਸਗਲ ਤੁਰਕ ਭੁਗਵੇ ਹਿੰਦਵਾਨੀ*
*ਸਿੱਖ ਬਦਲਾ ਲੈ ਭਲਾ ਜਣਾਵੇ*
*ਗੁਰੂ ਸ਼ਾਸਤ੍ਰ ਕਿਉ ਵਰਜ ਹਟਾਵੇਂ*

ਗੁਰੂ ਜੀ ਦਾ ਉੱਤਰ:

*ਸੁਣ ਸਤਿਗੁਰ ਬੋਲੇ ਤਿਸ ਬੇਰੇ*
*ਹਮ ਲੈ ਜਾਣੋਂ ਪੰਥ ਉਚੇਰੇ*
*ਨਾਹਿ ਅਧੋਗਤਿ ਬਿਖੇ ਪਹੁੰਚਾਵੈ*
*ਯਾ ਤੇ ਕਲ ਮਲ ਕਰਤ ਹਟਾਵੇਂ*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਤਾ ਦੁਆਰਾ ਦਿੱਤੀ ਨਸੀਹਤ ਬਾਰੇ ਕਹਿੰਦੇ ਹਨ:

*ਸੁਧਿ ਜਬ ਤੇ ਹਮ ਧਰੀ॥ ਬਚਨ ਗੁਰ ਦਏ ਹਮਾਰੇ॥*
*ਪੂਤ ਇਹੈ ਪ੍ਰਨ ਤੋਹਿ*
*ਪ੍ਰਾਨ ਜਬ ਲਗ ਘਟ ਥਾਰੇ॥*
*ਨਿਜ ਨਾਰੀ ਦੇ ਸੰਗ ਨੇਹੁ ਤੁਮ ਨਿਤ ਬਢੈਯਹੁ॥*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥*

**ਰਹਿਤਨਾਮਾ ਭਾਈ ਦੇਸਾ ਸਿੰਘ:**

*ਪਰ ਬੇਟੀ ਕੋ ਬੇਟੀ ਜਾਨੇ, ਪਰ ਇਸਤਰੀ ਕੋ ਮਾਤ ਬਖਾਨੇ*
*ਅਪਨ ਇਸਤਰੀ ਸੋਂ ਰੱਤ ਹੋਈ, ਰਹਿਤਵੰਤ ਸਿੱਖ ਹੈ ਸੋਈ॥*

ਕਾਜ਼ੀ ਨੂਰ ਮੁਹੰਮਦ ਕੱਟੜ ਮੁਸਲਮਾਨ ਤੇ ਤੁਅੱਸਬੀ ਹੁੰਦਾ ਹੋਇਆ ਵੀ ਆਪਣੇ ਅੱਖੀਂ ਦੇਖ ਕੇ ਸਿੰਘਾਂ ਦੇ ਚਾਲ ਚਲਣ, ਬਹਾਦਰੀ, ਰਹਿਣ-ਸਹਿਣ, ਤਰਜ਼-ਏ-ਜੰਗ, ਡੀਲ ਡੋਲ ਤੇ ਧਰਮ ਇਮਾਨ ਜੋ ਆਪਣੀ ਲਿਖਤ "ਜੰਗਨਾਮਾ" ਵਿਚ ਕਲਮਬੰਦ ਕਰ ਗਿਆ, ਉਸਦੀ ਮਿਸਾਲ ਦੁਨੀਆ ਵਿਚ ਕਿਤੇ ਨਹੀਂ ਮਿਲਦੀ।

ਲਿਹਾਜ਼ਾ ਸਿੰਘਾਂ ਦੀ ਸਿਫਤ ਬਾਰੇ ਇਹ ਕਹਿਣਾ ਉੱਚਿਤ ਹੈ:

*ਸੁਣ ਤੋ ਸਹੀ ਜਹਾਂ ਮੇਂ ਹੈ ਤੇਰਾ ਫਸਾਨਾ ਕਿਆ*
khql hYqju konU mbMd kI zbWik Aw



# ਕਾਰ-ਸੇਵਾ

*-ਡਾ. ਕੰਵਲਜੀਤ ਸਿੰਘ**

ਕਾਰ-ਸੇਵਾ ਵਿਚਲੇ 'ਕਾਰ' ਅਤੇ 'ਸੇਵਾ' ਦੋਵੇਂ ਸ਼ਬਦ ਸਿੱਖੀ ਦੀ ਆਤਮਾ ਵਿੱਚੋਂ ਉਪਜੇ ਸ਼ਬਦ ਹਨ। ਕਾਰ ਦੇ ਕੋਸ਼ਗਤ ਅਰਥ ਕੰਮ, ਕ੍ਰਿਯਾ, ਕਰਤਾ ਅਤੇ ਰੇਖਾ ਭਾਵ ਲਕੀਰ ਆਦਿ ਹਨ। ਗੁਰਪ੍ਰਤਾਪ ਸੂਰਜ ਗ੍ਰੰਥ ਦੇ ਹਵਾਲੇ ਨਾਲ ਭਾਈ ਕਾਨ੍ਹ ਸਿੰਘ ਨਾਭਾ ਨੇ ਕਾਰ ਦੇ ਅਰਥ ਦਸਵੰਧ ਵੀ ਕੀਤੇ ਹਨ, "ਕਾਰ ਭੇਂਟ ਗੁਰ ਕੀ ਸਿਖ ਲਾਵਹਿਂ" (ਵੇਖੋ *ਮਹਾਨ ਕੋਸ਼,* ਸਫ਼ਾ ੩੨੧)। ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਨੇ ਕਾਰ-ਸੇਵਾ ਸਬੰਧੀ ਲਿਖਿਆ ਹੈ ਕਿ "ਕਾਰ ਸ਼ਬਦ ਅਰਬੀ ਭਾਸ਼ਾ ਦੇ, ਕਅਰ ਸ਼ਬਦ ਦਾ ਹੀ ਰੂਪਾਂਤਰ ਹੈ। ਅਰਬੀ ਵਿਚ ਕਅਰ ਦਾ ਅਰਥ ਹੈ: ਕਿਸੇ ਦਰਿਆ, ਖੂਹ ਦੀ ਗਹਿਰਾਈ, ਪਰ ਇੱਥੇ ਕਾਰ-ਸੇਵਾ ਦੇ ਵਰਣਨ ਵਿਚ ਕਾਰ ਸ਼ਬਦ ਦਾ ਅਰਥ ਹੈ ਉਹ ਗਾਰ ਜੋ ਕਿਸੇ ਇਤਿਹਾਸਿਕ ਖੂਹ, ਬਾਉਲੀ ਜਾਂ ਸਰੋਵਰ ਦੇ ਥੱਲੇ ਜਲ ਰਾਹੀਂ ਜਾਂ ਅਨ੍ਹੇਰੀਆਂ ਆਦਿ ਨਾਲ ਉੱਡ ਕੇ ਪਏ ਮਿੱਟੀ-ਘੱਟੇ ਨਾਲ ਆ ਕੇ ਜਮ੍ਹਾਂ ਹੋ ਗਈ ਹੋਵੇ। ਇਸ ਗਾਰ ਨੂੰ ਪਵਿੱਤਰ ਸਮਝ ਕੇ, ਪਿਆਰ, ਸ਼ਰਧਾ ਤੇ ਉਤਸ਼ਾਹ ਨਾਲ ਬਿਨਾਂ ਕੋਈ ਇਵਜ਼ਾਨਾ ਲਏ ਬਾਹਰ ਕੱਢ ਕੇ ਸੁੱਟਣ ਨੂੰ ਸਿੱਖ ਪਰੰਪਰਾ ਅਨੁਸਾਰ ਕਾਰ-ਸੇਵਾ ਦਾ ਨਾਮ ਦਿੱਤਾ ਗਿਆ ਹੈ" (ਵੇਖੋ *'ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ'*, ਗਿਆਨੀ ਕ੍ਰਿਪਾਲ ਸਿੰਘ, ਪੰਨਾ ੬੮)। ਮਹਾਂ ਕਵੀ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ ਸਰੋਵਰ ਦੀ ਖੁਦਾਈ ਨੂੰ ਕਾਰ ਹੀ ਕਿਹਾ ਗਿਆ ਹੈ:-

*ਕਿਨਹੁ ਗਹੀ ਖਨਨੀ ਕਰ ਮਾਹੀ।*
*ਖਨਹਿ ਕਰਹਿ ਬਲ ਪ੍ਰੇਮ ਉਮਾਹੀ।*
*ਕਿਨਹੁ ਟੋਕਰੀ ਸਿਰ ਪਰ ਧਰੀ।*
*ਬਹੁਤ ਭਾਰ ਹਾਥਨ ਸੋਂ ਭਰੀ।*
*ਕੇਤਕ ਲੈ ਕਰਿ ਵਹਿਰ ਗਿਰਾਵਹਿ।*
*ਕੋ ਕਹਿ ਕਰਿ ਉਤਸ਼ਾਹ ਵਧਾਵਹਿ।*
*ਅਨੰਦਤਾ ਉਰ ਮੈ ਹੋਈ।*
*ਕਾਰ ਤਲਾਵ ਲਗੇ ਸਭ ਕੋਈ।੩੪ (ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੩੯)*
*ਆਪ ਖਰੇ ਹੋਇ ਸਭਿਨਿ ਮਝਾਰੀ।*
*ਕਾਰ ਕਰਾਵਹਿ ਗੁਰ ਉਪਕਾਰੀ।*
*ਦੇਖਤ ਕਾਰ ਚੌਗੁਨੀ ਹੋਇ।*
*ਉਦਮ ਕਰਹਿ ਅਧਿਕ ਸਭਿ ਕੋਈ।੩੫ (ਉਹੀ)*

**ਐਸਿਸਟੈਂਟ ਪ੍ਰੋ. ਤੇ ਮੁਖੀ, ਪੋਸਟ ਗ੍ਰੈਜੂਏਟ ਪੰਜਾਬੀ ਵਿਭਾਗ, ਸ੍ਰੀ ਗੁਰੂ ਅੰਗਦ ਦੇਵ ਕਾਲਜ, ਖਡੂਰ ਸਾਹਿਬ (ਤਰਨ ਤਾਰਨ) ਮੋ: +੯੧੯੮੧੫੨-੦੪੧੯੬*

*ਭਾਈ ਬੁੱਢਾ ਜੁਤਿ ਪਰਵਾਰੁ।*
*ਸੁਤ ਪੌਤ੍ਰਾਦਿ ਸਹਿਤ ਕਰਿ ਕਾਰੁ।* *(ਉਹੀ, ਅੰਸੂ ੪੦)*

ਪੰਜਾਬੀ ਸੱਭਿਆਚਾਰ ਵਿਚ ਕਾਰ ਸ਼ਬਦ ਕਿਰਤ ਦੇ ਪ੍ਰਥਾਇ ਵੀ ਵਰਤਿਆ ਜਾਂਦਾ ਹੈ, ਜਿਵੇਂ, ਕੰਮ-ਕਾਰ। ਇਸੇ ਤਰ੍ਹਾਂ ਵਿਸ਼ੇਸ਼ ਕਿਸਮ ਦੀ ਕਾਰੀਗਰੀ ਦੇ ਕਰਤਾ ਲਈ ਵੀ ਕਾਰ ਸ਼ਬਦ ਵਰਤੀਂਦਾ ਹੈ, ਜਿਵੇਂ, ਸਵਰਨਕਾਰ, ਚਰਮਕਾਰ, ਮੀਨਾਕਾਰ ਆਦਿ। ਕਾਰ, ਸ਼ਬਦ ਦੇ ਵਿਭਿੰਨ ਅਰਥ ਦਰਸਾਉਂਦੇ ਪ੍ਰਸੰਗ ਦੇਣ ਤੋਂ ਸਾਡਾ ਭਾਵ ਇਹ ਹੈ ਕਿ 'ਕਾਰ' ਦੇ ਵਿਸ਼ਾਲ ਅਰਥ-ਪਾਸਾਰ ਨੂੰ ਇਕ ਸੂਤਰ ਵਿਚ ਪ੍ਰੋਇਆ ਜਾਵੇ। ਉੱਪਰ ਵਰਣਿਤ ਹਵਾਲਿਆਂ ਵਿਚ ਕਾਰ ਦਾ ਅਰਥ ਸਰੋਵਰ ਵਿੱਚੋਂ ਗਾਰ ਕੱਢਣ ਦੀ ਪ੍ਰਕਿਰਿਆ ਜਾਂ ਕਿਸੇ ਖਾਸ ਕਿਸਮ ਦੇ ਕਸਬੀ ਹੁਨਰ ਨਾਲ ਜਾਂ ਸਿੱਖਾਂ ਵੱਲੋਂ ਆਪਣੀ ਦੇਹ ਨਾਲ ਗੁਰੂ ਨਮਿੱਤ ਕੀਤਾ ਗਿਆ ਕਾਰਜ ਹੈ। ਇਹ ਕਾਰਜ ਕਹੀ-ਟੋਕਰੇ ਦੀ ਸੇਵਾ, ਕਿਰਤ-ਕਮਾਈ ਦੇ ਦਸਵੰਧ ਦੀ ਸੇਵਾ, ਲੰਗਰ ਦੀ ਸੇਵਾ ਅਤੇ ਅਜਿਹੀ ਹੀ ਕੋਈ ਹੋਰ ਸੇਵਾ ਵੀ ਹੋ ਸਕਦੀ ਹੈ।

ਸੇਵਾ, ਸਿੱਖ ਧਰਮ ਦੇ ਮੂਲ ਸੰਕਲਪ ਅਤੇ ਆਦਰਸ਼ ਵਜੋਂ ਸਥਾਪਿਤ ਪਦ (Term) ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਿੱਖ ਇਤਿਹਾਸ ਅਨੁਸਾਰ ਸੇਵਾ ਚਾਰ ਕਿਸਮ ਦੀ ਮੰਨੀ ਗਈ ਹੈ:-

(ੳ). **ਤਨ ਨਾਲ ਸੇਵਾ:-** *ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥*
*(ਪੰਨਾ ੭੪੯)*

(ਅ). **ਧਨ ਨਾਲ ਸੇਵਾ:-** *ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥*
*(ਪੰਨਾ ੧੨੪੫)*

**(ੲ). ਮਨ ਨਾਲ ਸੇਵਾ:-** *ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*
*(ਪੰਨਾ ੬੪੪)*

*-ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ॥*
*ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ॥* *(ਪੰਨਾ ੬੧੪)*
*-ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*
*ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥ (ਪੰਨਾ ੨੮੬)*
***(ਸ). ਸੁਰਤਿ ਨਾਲ ਸੇਵਾ:-*** *ਸੇਵਾ ਸੁਰਤਿ ਸਬਦਿ ਵੀਚਾਰਿ॥*
*ਜਪੁ ਤਪੁ ਸੰਜਮੁ ਹਉਮੈ ਮਾਰਿ॥ (ਪੰਨਾ ੧੩੪੩)*
*-ਜਪੁ ਤਪੁ ਸੰਜਮ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ॥*
*ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ॥* *(ਪੰਨਾ ੮੮)*

ਗੁਰਬਾਣੀ ਦੇ ਇਨ੍ਹਾਂ ਹਵਾਲਿਆਂ ਵਿਚ ਅਹੰ ਭਾਵ ਨੂੰ ਮਿਟਾ ਕੇ ਗੁਰੂ ਅੱਗੇ ਸਮਰਪਣ ਦੀ ਭਾਵਨਾ ਨਾਲ ਕੀਤਾ ਗਿਆ ਕਾਰਜ ਸੇਵਾ ਅਖਵਾਉਂਦਾ ਹੈ। ਇਸ ਪ੍ਰਕਾਰ ਕਾਰ ਅਤੇ ਸੇਵਾ ਦੇ ਆਪਸੀ ਸੰਯੋਗ ਨਾਲ 'ਕਾਰ-ਸੇਵਾ' ਪਦ ਦੀ ਰਚਨਾ ਹੋਈ ਹੈ। ਹਰੇਕ ਧਰਮ ਅਤੇ ਇਸ ਉੱਪਰ ਉਸਰੀ ਜੀਵਨ-ਜਾਚ ਵਿਚ ਸੰਕਲਪਕ ਸ਼ਬਦਾਵਲੀ ਦੀ ਮਹੱਤਵਪੂਰਨ ਭੂਮਿਕਾ ਹੁੰਦੀ ਹੈ। ਧਰਮ ਦਾ ਅਨੁਭਵ ਅਤੇ ਇਸਦਾ ਪ੍ਰਗਟਾਵਾ ਭਾਸ਼ਾ ਦੀ ਮਹੱਤਤਾ ਉਜਾਗਰ ਕਰਦਾ ਹੈ। ਵੱਖ-ਵੱਖ ਕਿਸਮ ਦੇ ਧਾਰਮਿਕ ਕਾਰਜਾਂ, ਰੀਤਾਂ, ਰਸਮਾਂ, ਰੂਹਾਨੀ ਅਨੁਭਵਾਂ ਅਤੇ ਸੰਪ੍ਰਦਾਵਾਂ ਆਦਿ ਲਈ ਧਰਮ ਗ੍ਰੰਥ ਦੀ ਰੋਸ਼ਨੀ ਵਿਚ ਹੀ ਸ਼ਬਦਾਵਲੀ ਘੜੀ ਜਾਂਦੀ ਹੈ। ਸ਼ਬਦਾਂ ਦੀ ਘਾੜਤ ਗੁਰੂ-ਪ੍ਰਮੇਸ਼ਰ ਤੋਂ ਇਲਾਵਾ ਕੋਈ ਇਕੱਲਾ ਮਨੁੱਖ ਆਪਣੇ ਤੌਰ 'ਤੇ ਨਹੀਂ ਕਰ ਸਕਦਾ। ਕਿਸੇ ਸ਼ਬਦ ਦੀ ਹੋਂਦ ਨਾਲ ਸਮੂਹਿਕ ਪ੍ਰਵਾਨਗੀ ਦੀ ਸ਼ਰਤ ਲਾਜ਼ਮੀ ਰੂਪ ਵਿਚ ਜੁੜੀ ਹੁੰਦੀ ਹੈ। ਗੁਰੂ-ਘਰ ਵਿਚ ਖਾਲਸਾ ਪੰਥ ਨੂੰ ਗੁਰੂ ਦੀ ਦੇਹ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਇਸ ਲਈ ਸਮੂਹਿਕ ਪੰਥਕ ਪ੍ਰਵਾਨਗੀ ਦੀ ਇਕ ਅਚੇਤ ਪ੍ਰਕਿਰਿਆ ਵੀ ਕਾਰ-ਸੇਵਾ ਸ਼ਬਦ ਨਾਲ ਜੁੜੀ ਹੋਈ ਹੈ।

**ਸਰੋਵਰ ਦੀ ਕਾਰ-ਸੇਵਾ:** ਗੁਰੂ ਸਾਹਿਬ ਨੇ ਤੀਸਰ ਮਜ਼ਹਬ ਖ਼ਾਲਸਾ ਪ੍ਰਗਟ ਕਰਨ ਲਈ ਦਸ ਜਾਮੇ ਧਾਰਨ ਕੀਤੇ। ਦਸਾਂ ਜਾਮਿਆਂ ਵਿਚ ਗੁਰੂ ਨਾਨਕ ਸਾਹਿਬ ਦੀ ਜੋਤ, ਮਨੁੱਖੀ ਫ਼ਿਤਰਤ ਦੀਆਂ ਵਿਭਿੰਨ ਪਰਤਾਂ, ਕਾਲ ਗਤੀ, ਇਤਿਹਾਸਿਕ ਵਰਤਾਰਿਆਂ ਅਤੇ ਹੋਰ ਸਥਾਪਤ ਦੋਵਾਂ ਮਜ਼ਹਬੀ ਰਸਤਿਆਂ ਸਾਮੀ (ਯਹੂਦੀ, ਇਸਾਈ ਅਤੇ ਇਸਲਾਮ) ਅਤੇ ਹਿੰਦੂ ਧਰਮਾਂ (ਸਨਾਤਨ ਮੱਤ, ਵੈਸ਼ਨਵ, ਸ਼ੈਵ, ਬੁੱਧ ਮੱਤ, ਜੈਨ ਮੱਤ, ਜੋਗ ਮੱਤ ਅਤੇ ਸਾਕਤ ਮੱਤ) ਦੇ ਸਾਹਮਣੇ ਸਿੱਖ ਧਰਮ ਦੀ ਵਿਲੱਖਣ ਹਸਤੀ ਨੂੰ ਸਥਾਪਿਤ ਕਰਨ ਦਾ ਕਾਰਜ ਕਰਦੀ ਰਹੀ। ੧੭੦੮ ਵਿਚ ਆਤਮਾ ਗ੍ਰੰਥ ਵਿਚ ਅਤੇ ਸਰੀਰ ਪੰਥ ਵਿਚ ਹਲੂਲ ਕਰ ਗੁਰਗੱਦੀ ਦੀ ਪ੍ਰੰਪਰਾ ਨੂੰ ਸੰਤੋਖ ਦਿੱਤਾ ਗਿਆ। ਲੱਗਭਗ ੨੩੯ ਸਾਲ ਦੇ ਗੁਰੂ-ਕਾਲ ਵਿਚ ਸਿੱਖ ਧਰਮ ਦੀ ਵਿਲੱਖਣ ਹਸਤੀ ਸਥਾਪਿਤ ਹੋਈ, ਜਿਸ ਨੇ ਗੁਰੂ ਸਾਹਿਬਾਨ ਦੇ ਦਸਵੇਂ ਰੂਪ ਦੇ ਜੋਤੀ-ਜੋਤ ਸਮਾਉਣ ਤੋਂ ਛੇਤੀ ਬਾਅਦ ਹੀ ਰਾਜਨੀਤਕ ਪ੍ਰਭੂਸੱਤਾ ਸਥਾਪਿਤ ਕਰ ਲਈ ਸੀ। ਸਿੱਖ ਸੰਘਰਸ਼ ਦੀ ਵਿਸ਼ੇਸ਼ਤਾ ਇਹ ਸੀ ਕਿ ਇਸ ਵਿਚ ਫੌਜਾਂ ਤਨਖਾਹਦਾਰ ਸਿਪਾਹੀ ਵਜੋਂ ਨਹੀਂ ਲੜਦੀਆਂ ਸਨ, ਬਲਕਿ ਬਿਨਾ ਕੋਈ ਇਵਜ਼ਾਨਾ ਲਿਆਂ ਆਪਣੇ ਕੌਮੀ ਸਵੈਮਾਣ ਤੇ ਅਣਖ ਖਾਤਰ ਲੜਦੀਆਂ ਸਨ। ਸੰਤ-ਖ਼ਾਲਸਾ, ਲੋੜਾਂ ਦੀ ਮੁਥਾਜੀ ਤੋਂ ਬਿਲਕੁਲ ਮੁਕਤ ਹੋ ਚੁੱਕਾ ਸੀ। ਮਨੁੱਖੀ ਇਤਿਹਾਸ ਵਿਚ ਇਹ ਇਕ ਕ੍ਰਿਸ਼ਮਾ ਸੀ। ਤਿਆਗੀ ਜੀਵਨ ਹਿੰਦੂ ਧਰਮ ਦੇ ਬਾਣਪ੍ਰਸਤ ਆਸ਼ਰਮ, ਬੁੱਧ ਧਰਮ ਦੇ ਭਿਖੂ ਸੱਭਿਆਚਾਰ ਅਤੇ ਜੈਨ ਧਰਮ ਵਿਚ ਵੀ ਸੀ ਪਰ ਇਹ ਸਭ ਗ੍ਰਿਹਸਥ ਅਤੇ ਸਮਾਜਿਕ ਇਤਿਹਾਸਿਕ ਦਸਵੰਧ ਵਿਚ ਕਰਮਸ਼ੀਲ ਧਿਰਾਂ ਨਹੀਂ ਸਨ। ਸੰਤ-ਖ਼ਾਲਸਾ ਜੀ ਗ੍ਰਿਹਸਥ ਧਰਮ ਨਿਭਾਉਂਦਿਆਂ ਵੀ ਅੰਤਮ ਅਜ਼ਾਦੀ ਨਾਲ ਜਿਊਂਦਾ ਸੀ। ਕਦੇ ਵੀ ਆਪਣੀ ਜਾਨ ਪੰਥ ਲਈ ਵਾਰ ਦਿੰਦਾ ਸੀ। ਇਹ ਚਮਤਕਾਰ ਗੁਰੂ ਸਾਹਿਬਾਨ ਦੁਆਰਾ ਆਪ ਮਨੁੱਖੀ ਰੂਪ ਵਿਚ ਜੀਵਨ ਜੀਉ ਕੇ ਇਸ ਧਰਤੀ ਦੀ ਮਨੁੱਖਤਾ ਵਿਚ ਸੰਚਾਰਿਤ ਕੀਤਾ ਗਿਆ ਸੀ। ਗੁਰੂ ਸਾਹਿਬਾਨ ਨੇ ਆਪ ਆਪਣੇ ਹੱਥੀਂ ਅਨੇਕ ਅਜਿਹੇ ਕਾਰਜ ਕੀਤੇ, ਜਿਨ੍ਹਾਂ ਨਾਲ ਸਥਾਪਿਤ

ਧਰਮਾਂ ਅਤੇ ਸਥਾਪਿਤ ਰਾਜਨੀਤਕ ਪ੍ਰਭੁਤਾ ਦੁਆਰਾ ਲਿਤਾੜੇ ਆਮ ਲੋਕ ਤੇਗਾਂ ਸੂਤ ਕੇ ਲੜਨ ਮਰਨ ਲਈ ਤਿਆਰ ਹੋ ਗਏ। ਇਨ੍ਹਾਂ ਵਿੱਚੋਂ ਪ੍ਰਮੁੱਖ ਕਾਰਜ ਹਨ; ਗੁਰਬਾਣੀ ਰਚਨਾ, ਗੁਰਬਾਣੀ ਕੀਰਤਨ, ਗੁਰਮੁਖੀ ਲਿਪੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ, ਨਵੇਂ ਨਗਰ ਵਸਾਉਣਾ, ਬਾਉਲੀਆਂ ਬਣਵਾਉਣਾ, ਸ੍ਰੀ ਅੰਮ੍ਰਿਤਸਰ (ਅੰਮ੍ਰਿਤ ਸਰੋਵਰ) ਦੀ ਰਚਨਾ, ਸ੍ਰੀ ਹਰਿਮੰਦਰ ਸਾਹਿਬ ਨੂੰ ਕੇਂਦਰੀ ਧਰਮ ਅਸਥਾਨ ਥਾਪਣਾ, ਸ੍ਰੀ ਅਕਾਲ ਤਖਤ ਦੀ ਰਚਨਾ, ਸ਼ਸਤਰ, ਘੋੜੇ ਅਤੇ ਫੌਜ ਰੱਖਣਾ, ਖੁਦ ਜੰਗ ਲੜਨਾ, ਸ਼ਹੀਦ ਹੋਣਾ, ਪੁੱਤਰਾਂ ਤਕ ਵਾਰ ਦੇਣਾ ਆਦਿ। ਗੁਰੂ ਸਾਹਿਬਾਨ ਦੇ ਕੌਤਕ ਅਨੇਕ ਹਨ ਪਰ ਸੰਖੇਪ ਵਿਚ ਅਰਜ਼ ਇਹ ਹੈ ਕਿ ਗੁਰੂ ਸਾਹਿਬਾਨ ਨੇ ਆਪ ਅਮਲੀ ਰੂਪ ਵਿਚ ਜੋ ਜੀਵਨ ਜੀਵਿਆ, ਉਹੀ ਜੀਵਨ ਸਿੱਖ ਸੰਗਤਾਂ ਦਾ ਜੀਵਨ ਬਣ ਗਿਆ।

ਗੁਰੂ ਨਾਨਕ ਪਾਤਸ਼ਾਹ ਨੇ ਆਪ ਹੱਥੀਂ ਕਿਰਤ ਕੀਤੀ ਅਤੇ ਇਸ ਜੀਵਨ-ਜਾਚ ਨੂੰ ਅਪਣਾਉਣ ਲਈ ਸ੍ਰੀ ਗੁਰੂ ਅੰਗਦ ਦੇਵ ਪਾਤਸ਼ਾਹ ਨੂੰ ਤਿਆਰ ਕੀਤਾ, (ਗੁਰੂ ਨਾਨਕ ਸਾਹਿਬ ਵੱਲੋਂ ਭਾਈ ਲਹਿਣਾ ਦੇ ਕੀਮਤੀ ਵਸਤਰਾਂ ਦੇ ਬਾਵਜੂਦ ਉਨ੍ਹਾਂ ਦੇ ਸਿਰ ਉੱਤੇ ਘਾਹ ਦੀ ਪੰਡ ਰੱਖਣ ਦੀ ਸਾਖੀ ਜਿਸ ਵਿੱਚੋਂ ਪਾਣੀ ਚੋਅ ਰਿਹਾ ਸੀ) ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਗੁਰੂ ਸਾਹਿਬ ਨੂੰ ਇਸ਼ਨਾਨ ਕਰਵਾਉਣ ਦੀ ਮਹਾਨ ਸੇਵਾ ਅਤੇ ਭਾਈ ਜੇਠਾ ਜੀ ਦੀ ਪਰਖ ਲਈ ਬਾਰ-ਬਾਰ ਉਸਾਰੀ ਕੰਧ ਢਾਹ ਕੇ ਬਣਵਾਉਣੀ ਆਦਿ ਕਝ ਅਜਿਹੇ ਕੌਤਕ ਹਨ। ਇਸ ਨਾਲ ਸਿੱਖ ਕੌਮ ਵਿਚ ਗੁਰੂ ਪ੍ਰਤੀ ਸਮਰਪਣ ਦੀ ਭਾਵਨਾ ਦ੍ਰਿੜ੍ਹ ਹੋਈ। ਇਸੇ ਪ੍ਰਕਾਰ ਗੁਰੂ ਸਾਹਿਬ ਨੇ ਬਾਉਲੀਆਂ ਲਗਵਾਈਆਂ। ਉਨ੍ਹਾਂ ਦੀ ਉਸਾਰੀ ਵੇਲੇ ਸੰਗਤਾਂ ਨੂੰ ਸੇਵਾ ਕਰਨ ਲਈ ਮੌਕਾ ਦਿੱਤਾ। ਇਹ ਸ਼ਾਇਦ ਪਹਿਲੀਆਂ ਕਾਰ-ਸੇਵਾਵਾਂ ਹੋਣਗੀਆਂ ਪਰ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਪਹਿਲੀ ਕਾਰ-ਸੇਵਾ ਅੰਮ੍ਰਿਤ ਸਰੋਵਰ ਦੀ ਰਚਨਾ ਨੂੰ ਮੰਨਦੇ ਹਨ। ਇਤਿਹਾਸ ਦੇ ਹਵਾਲੇ ਨਾਲ ਇਸ ਗੱਲ ਤੋਂ ਵੀ ਇਨਕਾਰੀ ਨਹੀਂ ਹੋਇਆ ਜਾ ਸਕਦਾ ਕਿ ਅੰਮ੍ਰਿਤ ਸਰੋਵਰ ਦੀ ਰਚਨਾ ਵਿਚ ਸੰਗਤਾਂ ਵਲੋਂ ਬਿਨਾਂ ਇਵਜ਼ਾਨੇ ਦੇ ਵੱਡੀ ਗਿਣਤੀ ਵਿਚ ਸੇਵਾ ਕਰਨ ਲਈ ਪਹੁੰਚਣ ਪਿੱਛੇ ਲੰਮਾ ਇਤਿਹਾਸਿਕ ਅਮਲ ਕਾਰਜਸ਼ੀਲ ਹੈ:-

*ਕੇਤਕ ਸਿਰ ਧਰਿ ਵਹਿਰ ਗਿਰਾਵੈਂ।*  
*ਕੇਤਕ ਖਨਿ ਖਨਿ ਤਿਨਹੁੰ ਉਚਾਵੈਂ।*  
*ਸਿਖ ਅਨੇਕ ਮਿਹਨਤੀ ਘਨੇ।*  
*ਕਰਤਿ ਕਾਰ ਗੁਰ ਸ਼ਰਧਾ ਸਨੇ॥੧੨॥*  
*ਜਹਿ ਦੁਖ ਭੰਜਨਿ ਬਦਰੀ ਖਰੀ*  
*ਤਹਿ ਤੇ ਖਨਹਿ ਸੁ ਆਇਸੁ ਕਹੀ।*  
*ਆਪਿ ਨਿਕਟ ਬੈਸੇ ਬਚੁ ਕਹੈਂ।*  
*ਮ੍ਰਿਤਕਾ ਵਹਿਰ ਗਿਰਾਵਹਿ ਲਹੈਂ॥੧੩॥*  
*ਇਸੀ ਪ੍ਰਕਾਰ ਖਨਤਿ ਦਿਨ ਸਾਰੇ।*  
*ਭੀ ਸੰਧਯਾ ਦਿਸ਼ ਗ੍ਰਾਮ ਪਧਾਰੇ।*

*ਹੋਤਿ ਪ੍ਰਾਤਿ ਸਭ ਕੋ ਸੰਗਿ ਲੈ ਕੈ।*
*ਕਾਰ ਕਰਾਵਤਿ ਤਹਾਂ ਖਿਰੈ ਕੈ॥੧੪॥* *(ਉਹੀ, ਅੰਸੂ ੧੩)*

ਜਦ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਸਰੋਵਰ ਦੀ ਕਾਰ-ਸੇਵਾ ਅਰੰਭ ਕੀਤੀ ਤਾਂ ਉਨ੍ਹਾਂ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਆਪਣੇ ਹੱਥੀਂ ਟੱਕ ਲਾਇਆ। ਦਰਅਸਲ ਜਿਸ ਜਗ੍ਹਾ ਅੱਜ ਸ੍ਰੀ ਅੰਮ੍ਰਿਤਸਰ ਮੌਜੂਦ ਹੈ, ਉੱਥੇ ਉਸ ਸਮੇਂ ਨਿਰਮਲ ਜਲ ਦੀ ਇੱਕ ਢਾਬ ਸੀ। ਪਹਿਲਾਂ ਗੁਰੂ ਸਾਹਿਬ ਨੇ ਉਸ ਢਾਬ ਦੀ ਗਾਰ ਕੱਢਣ ਦੀ ਸੇਵਾ ਲਾਈ। ਇਸੇ ਨੂੰ ਹੀ ਮਹਾਂਕਵੀ ਸੰਤੋਖ ਸਿੰਘ ਜੀ ਨੇ 'ਕਾਰ' ਆਖਿਆ ਹੈ। ਇਸ ਕਾਰ-ਸੇਵਾ ਦੌਰਾਨ ਗਾਰ ਕੱਢ ਕੇ ਇੱਕ ਪਾਸੇ ਸੁੱਟੀ ਗਈ, ਜਿੱਥੇ ਇਕ ਉੱਚੀ ਠੇਰ੍ਹੀ ਬਣ ਗਈ। ਪੰਚਮ ਪਾਤਸ਼ਾਹ ਜੀ ਨੇ ਉਸੇ ਗਾਰ ਵਾਲੀ ਥਾਂ 'ਤੇ ਆਪਣੇ ਲਈ ਆਸਣ ਬਣਵਾਇਆ, ਜੋ ਕੋਠਾ ਸਾਹਿਬ ਕਰਕੇ ਜਾਣਿਆ ਗਿਆ। ਜਦ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਤਾ ਗਿਆ ਤਾਂ ਪੰਚਮ ਪਾਤਸ਼ਾਹ ਨੇ ਮਰਯਾਦਾ ਥਾਪੀ ਕਿ ਹਰ ਰੋਜ਼ ਰਾਤ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ/ ਪੋਥੀ ਸਾਹਿਬ, ਕੋਠਾ ਸਾਹਿਬ ਵਿਖੇ ਸੁਖ-ਆਸਣ ਗ੍ਰਹਿਣ ਕਰਨਗੇ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਭੁੰਜੇ ਆਸਣ ਲਾਉਣ ਲੱਗੇ। ਇਸੇ ਮਰਯਾਦਾ ਅਨੁਸਾਰ ਅੱਜ ਵੀ ਕੋਠਾ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਦੇ ਸੁਖ-ਆਸਣ ਵਾਲੇ ਪਲੰਘ ਹੇਠਾਂ ਜਮੀਨ ਉੱਪਰ ਇੱਕ ਆਸਣ ਲਾਇਆ ਜਾਂਦਾ ਹੈ। ਇਸੇ ਜਗ੍ਹਾ 'ਤੇ ਛੇਵੇਂ ਸਤਿਗੁਰ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖਤ ਸਾਹਿਬ ਦੀ ਰਚਨਾ ਕੀਤੀ। ਹਜ਼ੂਰ ਪਾਤਸ਼ਾਹ ਦੁਆਰਾ ਕਾਰ-ਸੇਵਾ ਦੁਆਰਾ ਕੱਢੀ ਗਾਰ ਨੂੰ ਇਤਨੀ ਮਹਾਨਤਾ ਦੇਣੀ ਅਵੱਸ਼ ਹੀ ਗੁੱਝੀ ਰਮਜ਼ ਹੈ। ਇਸ ਪ੍ਰਕਾਰ ਸਰੋਵਰ ਦੀ ਕਾਰ-ਸੇਵਾ ਰਾਹੀਂ ਇੱਕ ਮਹਾਨ ਪਰੰਪਰਾ ਦਾ ਅਰੰਭ ਹੋਇਆ ਜੋ ਅੱਜ ਤਕ ਨਿਰਵਿਘਨ ਜਾਰੀ ਹੈ।

**ਸੰਪ੍ਰਦਾਇ ਕਾਰ-ਸੇਵਾ ਖਡੂਰ ਸਾਹਿਬ:** ਸੰਪ੍ਰਦਾਵਾਂ ਧਰਮ ਦੇ ਗੁਹਜ ਅਰਥਾਂ ਨੂੰ ਸਰਲੀਕ੍ਰਿਤ ਕਰਨ ਦਾ ਕਾਰਜ ਕਰਦੀਆਂ ਹਨ। ਧਰਮ ਗ੍ਰੰਥ ਰੂਹਾਨੀ ਅਨੁਭਵ ਦਾ ਸੂਤ੍ਰਿਕ ਰੂਪ ਹੁੰਦਾ ਹੈ। ਇਸ ਨੂੰ ਵਿਆਖਿਆ-ਸ਼ਾਸਤਰ ਦੀਆਂ ਜੁਗਤਾਂ ਵਰਤ ਕੇ ਖੋਲ੍ਹਣ ਦੀ ਲੋੜ ਹੁੰਦੀ ਹੈ। ਸੰਪ੍ਰਦਾਵਾਂ ਦੁਆਰਾ ਕੀਤੇ ਜਾਂਦੇ ਕਾਰਜਾਂ ਰਾਹੀਂ ਧੁਰ ਕੀ ਬਾਣੀ ਜਾਂ ਇਲਹਾਮ ਨੂੰ ਕਾਲ ਦੀਆਂ ਵੱਖ-ਵੱਖ ਪਰਤਾਂ ਵਿਚ ਵਿਆਖਿਆ ਰਾਹੀਂ ਆਮ ਸੰਗਤਾਂ ਦੀ ਸਮਝ-ਗੋਚਰਾ ਕੀਤਾ ਜਾਂਦਾ ਹੈ। ਸਿੱਖ ਸੰਪ੍ਰਦਾਵਾਂ ਦਾ ਮੁੱਢ ਗੁਰੂ ਸਾਹਿਬਾਨ ਵੱਲੋਂ ਆਪ ਬੰਨ੍ਹਿਆ ਗਿਆ ਸੀ। ਇਹ ਧਰਮ ਦੇ ਕਿਸੇ ਨਾ ਕਿਸੇ ਖਾਸ ਪਹਿਲੂ ਉੱਪਰ ਪਹਿਰਾ ਦਿੰਦੀਆਂ ਹਨ। ਸ੍ਰੀ ਹਰਿਮੰਦਰ ਸਾਹਿਬ ਲਈ ਪਹਿਲੀ ਹੰਸਲੀ ਨਿਰਬਾਣ ਪ੍ਰੀਤਮ ਦਾਸ ਉਦਾਸੀ ਨੇ ਨਾਂਗੇ ਸਾਧੂਆਂ ਨੂੰ ਨਾਲ ਲੈ ਕੇ ਬਣਵਾਈ ਸੀ। ਜੋ ਕਿ ਰਾਵੀ ਦਰਿਆ ਵਿੱਚੋਂ ਨਹਿਰ ਕੱਢ ਕੇ ਲਿਆਂਦੀ ਗਈ ਸੀ। ਇਹ ਸਿੱਖਾਂ ਦੀਆਂ ਮਿਸਲਾਂ ਦੇ ਇਲਾਕਿਆਂ ਵਿੱਚੋਂ ਲੰਘਣ ਕਰਕੇ ਸਿੱਖਾਂ ਵਾਲੀ ਨਹਿਰ ਦੇ ਨਾਂ ਨਾਲ ਮਸ਼ਹੂਰ ਹੋਈ ਸੀ। ਇਸੇ ਤਰ੍ਹਾਂ ਨਿਰਮਲ ਸੰਪ੍ਰਦਾਇ ਗਿਆਨ ਦੇ ਮਾਰਗ ਦੀ ਪ੍ਰਤੀਨਿਧਤਾ ਕਰਦੀ ਹੈ। ਨਿਹੰਗ ਸੰਪ੍ਰਦਾਇ ਬਾਣੀ, ਬਾਣਾ, ਘੋੜੇ, ਸ਼ਸਤਰ ਮਰਯਾਦਾ ਅਤੇ ਯੁੱਧ ਵਿੱਦਿਆ ਦੀ ਪ੍ਰਤੀਨਿਧ ਹੈ। ਸੇਵਾ-ਪੰਥੀ ਸੇਵਾ ਅਤੇ ਔਸ਼ਧੀ-ਵਿਗਿਆਨ ਦੀ ਪ੍ਰਤੀਨਿਧਤਾ ਕਰਨ ਵਾਲੀ ਸੰਪ੍ਰਦਾਇ ਹੈ। ਦਮਦਮੀ

ਟਕਸਾਲ ਗੁਰਬਾਣੀ ਦੀ ਸੰਥਯਾ, ਸ਼ੁੱਧ ਉਚਾਰਨ ਅਤੇ ਵਿਆਖਿਆ ਦੀ ਪੁਰਾਤਨਤਾ ਉੱਪਰ ਪਹਿਰਾ ਦੇਣ ਵਾਲੀ ਸੰਪ੍ਰਦਾਇ ਹੈ।

ਅੰਮ੍ਰਿਤ ਸਰੋਵਰ ਦੀ ਕਾਰ-ਸੇਵਾ ਤੋਂ ਅਰੰਭ ਹੋਈ ਕਾਰ-ਸੇਵਾ ਬਾਬਾ ਗੁਰਮੁਖ ਸਿੰਘ ਜੀ ਦੇ ਪਵਿੱਤਰ ਜੀਵਨ ਰਾਹੀਂ ਹੁਣ ਇਕ ਸੰਪ੍ਰਦਾਇ ਦੇ ਰੂਪ ਵਿਚ ਪੰਥ ਪ੍ਰਵਾਨਿਤ ਹੋ ਚੁੱਕੀ ਹੈ। ਬਾਬਾ ਗੁਰਮੁਖ ਸਿੰਘ ਜੀ ਜਦ ਪਿੰਡ ਬਧੋਛੀ ਜ਼ਿਲ੍ਹਾ ਪਟਿਆਲਾ ਤੋਂ ਬਾਬਾ ਬੀਰਮ ਦਾਸ ਜੀ ਦੀ ਆਗਿਆ ਨਾਲ ਸ੍ਰੀ ਅੰਮ੍ਰਿਤਸਰ ਪਹੁੰਚੇ ਤਾਂ ਉਨ੍ਹਾਂ ਨਾਲ ਬਾਬਾ ਸਾਧੂ ਸਿੰਘ ਜੀ ਅਤੇ ਬਾਬਾ ਜਵੰਦ ਸਿੰਘ ਜੀ (ਨਿਹੰਗ ਸਿੰਘ) ਵੀ ਆਏ ਸਨ। ਬਾਬਾ ਗੁਰਮੁਖ ਸਿੰਘ ਜੀ ਅਤੇ ਬਾਬਾ ਸਾਧੂ ਸਿੰਘ ਜੀ ਨੂੰ ਹੰਸਾਂ ਦੀ ਜੋੜੀ ਵੀ ਕਿਹਾ ਜਾਂਦਾ ਸੀ। ਬਾਬਾ ਸ਼ਾਮ ਸਿੰਘ ਆਟਾ ਮੰਡੀ ਵਾਲੇ ਬਾਬਾ ਗੁਰਮੁਖ ਸਿੰਘ ਜੀ ਦੀ ਆਤਮਿਕ ਉੱਚਤਾ ਨੂੰ ਪਛਾਣ ਗਏ ਅਤੇ ਉਨ੍ਹਾਂ ਨੇ ਬਾਬਾ ਜੀ ਨਾਲ ਮਿਲ ਕੇ ਸ੍ਰੀ ਅੰਮ੍ਰਿਤਸਰ ਵਿਚ ਨਾਮ ਬਾਣੀ ਦਾ ਪ੍ਰਵਾਹ ਚਲਾਇਆ। ਵਰਣਨਯੋਗ ਹੈ ਕਿ ਅੰਗ੍ਰੇਜ਼ੀ ਰਾਜ ਸਮੇਂ ਸ੍ਰੀ ਹਰਿਮੰਦਰ ਸਾਹਿਬ ਅਤੇ ਨਾਲ ਲੱਗਦੀਆਂ ਕਈ ਇਮਾਰਤਾਂ ਸਿੱਖ ਸਿਧਾਂਤਾਂ ਦੀ ਥਾਂ ਅਨਮਤਾਂ ਦੇ ਪ੍ਰਭਾਵ ਹੇਠ ਆ ਗਈਆਂ ਸਨ। ਸ੍ਰੀ ਅੰਮ੍ਰਿਤਸਰ ਦੇ ਲੋਕ ਇੰਨੇ ਨਾ-ਅਹਿਲ ਹੋ ਗਏ ਸਨ ਕਿ ਆਪਣੇ ਘਰਾਂ ਦਾ ਗੰਦਾ ਪਾਣੀ ਅਤੇ ਹੋਰ ਕੂੜਾ-ਕਰਕਟ ਸੰਤੋਖਸਰ ਵਿਚ ਪਾ ਦਿੰਦੇ ਸਨ। ਸਰੋਵਰ ਦਾ ਜਲ ਬਦਬੂ ਮਾਰਨ ਲੱਗਾ ਸੀ। ਅੰਗਰੇਜ਼ ਮਿਊਂਸਪਲ ਅਫ਼ਸਰ ਨੇ ਮਹਾਂਮਾਰੀ ਫੈਲਣ ਦੇ ਡਰੋਂ ਮਜਬੂਰੀ ਵੱਸ ਸੰਤੋਖਸਰ ਸਰੋਵਰ ਨੂੰ ਪੂਰਨ ਦਾ ਮਤਾ ਪਾਸ ਕਰ ਦਿੱਤਾ। ਜਦ ਇਹ ਖ਼ਬਰ ਬਾਬਾ ਬੀਰਮ ਦਾਸ ਜੀ ਪਾਸ ਬਦੋਛੀ (ਜ਼ਿਲ੍ਹਾ ਪਟਿਆਲਾ) ਵਿਖੇ ਪਹੁੰਚੀ ਤਾਂ ਉਹਨਾਂ ਉਸੇ ਵਕਤ ਬਾਬਾ ਗੁਰਮੁਖ ਸਿੰਘ ਜੀ ਨੂੰ ਆਦੇਸ਼ ਕੀਤਾ ਕਿ ਉਹ ਤਤਕਾਲ ਹੀ ਸ੍ਰੀ ਅੰਮ੍ਰਿਤਸਰ ਸਾਹਿਬ ਲਈ ਰਵਾਨਾ ਹੋਣ ਅਤੇ ਜਾ ਕੇ ਸੰਤੋਖਸਰ ਸਾਹਿਬ ਦੇ ਸਰੋਵਰ ਦੀ ਕਾਰ-ਸੇਵਾ ਆਰੰਭ ਕਰਨ। ਇਹ ਸੁਣ ਕੇ ਬਾਬਾ ਗੁਰਮੁਖ ਸਿੰਘ ਜੀ ਦੇ ਮਨ ਵਿਚ ਇਹ ਸੋਚ-ਵਿਚਾਰ ਆਉਣ ਲੱਗੀ ਕਿ ਏਨਾ ਵੱਡਾ ਕਾਰਜ ਕਿਸ ਤਰ੍ਹਾਂ ਪੂਰਾ ਹੋ ਸਕੇਗਾ, ਜਦਕਿ ਉੱਥੇ ਤਾਂ ਮੈਨੂੰ ਕੋਈ ਜਾਣਦਾ ਨਹੀਂ। ਬਾਬਾ ਬੀਰਮ ਦਾਸ ਜੀ ਉਨ੍ਹਾਂ ਦੇ ਮਨ ਦੀ ਗੱਲ ਉਸੇ ਜਾਣ ਗਏ ਅਤੇ ਉਨ੍ਹਾਂ ਨੇ ਕਿਹਾ ਕਿ 'ਤੁਹਾਡੇ ਉੱਪਰ ਗੁਰੂ ਸਾਹਿਬ ਦੀ ਬਖ਼ਸ਼ਿਸ਼ ਹੈ, ਸਾਰੇ ਕਾਰਜਾਂ ਵਿਚ ਗੁਰੂ ਅੰਗ-ਸੰਗ ਸਹਾਈ ਹੋਵੇਗਾ।' 'ਸਤਿ ਬਚਨ' ਕਹਿ ਕੇ ਬਾਬਾ ਗੁਰਮੁਖ ਸਿੰਘ ਜੀ, ਬਾਬਾ ਸਾਧੂ ਸਿੰਘ ਜੀ ਅਤੇ ਬਾਬਾ ਜਵੰਦ ਸਿੰਘ ਜੀ 'ਨਿਹੰਗ ਸਿੰਘ' ਸਮੇਤ ਉੱਥੋਂ ਚੱਲ ਪਏ ਅਤੇ ਜਦੋਂ ਸ੍ਰੀ ਅੰਮ੍ਰਿਤਸਰ ਦੇ ਬਾਹਰ ਚਾਟੀਵਿੰਡ ਨਹਿਰਾਂ 'ਤੇ ਪਹੁੰਚੇ ਤਾਂ ਪੰਥ ਦੀ ਮਹਾਨ ਹਸਤੀ ਬਾਬਾ ਸ਼ਾਮ ਸਿੰਘ ਜੀ ਆਟਾ ਮੰਡੀ ਵਾਲੇ ਉਨ੍ਹਾਂ ਦੇ ਸਵਾਗਤ ਲਈ ਸ਼ਬਦ ਪੜ੍ਹਦੇ ਹੋਏ ਉੱਥੇ ਪਹੁੰਚੇ। (ਜ਼ਿਕਰਯੋਗ ਹੈ ਕਿ ਬਾਬਾ ਸ਼ਾਮ ਸਿੰਘ ਆਟਾ ਮੰਡੀ ਵਾਲੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਤਕਰੀਬਨ ੭੦ ਸਾਲ ਤਕ ਸਰੰਦਾ-ਵਾਦਕ ਵਜੋਂ ਨਿਸ਼ਕਾਮ ਕੀਰਤਨ ਦੀ ਸੇਵਾ ਨਿਭਾਉਂਦੇ ਰਹੇ ਹਨ।) ਦੋਵੇਂ ਮਹਾਂਪੁਰਖ ਸੰਤੋਖਸਰ ਵਿਖੇ ਗਏ ਅਤੇ ਇਸ ਤਰ੍ਹਾਂ ਕਾਰ-ਸੇਵਾ ਸੰਪਰਦਾਇ ਦੁਆਰਾ ਕੀਤੇ ਜਾਣ ਵਾਲੇ ਸੇਵਾ-ਕਾਰਜਾਂ ਦਾ ਅਰੰਭ ਹੋਇਆ।

*ਚਲਦਾ . . .*

# ਜਗਤ ਜੂਠ ਤਮਾਕੂ ਨ ਸੇਵ

*-ਸ. ਗੁਰਦੀਪ ਸਿੰਘ**

ਤਮਾਕੂ ਵਿਰੋਧੀ ਦਿਵਸ ਵਿਸ਼ਵ ਸਿਹਤ ਸੰਗਠਨ ਦੁਆਰਾ ੧੯੮੭ ਵਿਚ ਪਾਸ ਕੀਤਾ ਗਿਆ ਸੀ। ਯੂਨਾਈਟਿਡ ਨੇਸ਼ਨ ਵਿਚ ਸ਼ਾਮਲ ਸਾਰੇ ਮੈਂਬਰ ਦੇਸ਼ਾਂ ਦੁਆਰਾ ਹਰ ਸਾਲ ੩੧ ਮਈ ਨੂੰ ਤਮਾਕੂ ਵਿਰੋਧੀ ਦਿਨ ਮਨਾਇਆ ਜਾਂਦਾ ਹੈ, ਜਿਸ ਦਾ ਮਕਸਦ ਸਮੁੱਚੀ ਮਾਨਵਤਾ ਨੂੰ ਸਿਹਤ 'ਤੇ ਪੈਣ ਵਾਲੇ ਮਾਰੂ ਪ੍ਰਭਾਵਾਂ ਤੋਂ ਜਾਗਰੂਕ ਕਰਨਾ ਹੈ।

ਗੁਰਮਤਿ ਵਿਚ ਤਮਾਕੂ ਦਾ ਪੂਰਣ ਤਯਾਗ ਹੈ ਅਰ ਇਸ ਦਾ ਨਾਮ ਜਗਤਜੂਠ ਤੇ "ਰਹਿਯੈਦੂ" (ਗੁ. ਪ੍ਰ. ਸੂ.) "ਬਿਖਯਾ ਕਿਰਿਆ ਭੱਦਨ ਤਯਾਗੋ (ਗੁ. ਬਿ. ਪਾ. ੧੦), "ਗੰਦਾਧੂਮ ਬੰਸ ਤੇ ਤਯਾਗਹੁ। ਅਤਿ ਗਲਾਨਿ ਇਸ ਤੇ ਧਰ ਭਾਗਹੁ" (ਗੁ. ਪ੍ਰ. ਸੂ.) "ਕੂਠਾ ਹੁੱਕਾ ਚਰਸ ਤਮਾਕੂ . . . ਇਨ ਕੀ ਓਰ ਨ ਕਬਹੂ ਦੇਖੈ" (ਪ੍ਰਸ਼ਨੋਤੱਰ ਭਾਈ ਨੰਦ ਲਾਲ) (ਹਵਾਲਾ ਮਹਾਨ ਕੋਸ਼: ਭਾਈ ਕਾਨ੍ਹ ਸਿੰਘ ਨਾਭਾ)

ਗੁਰੂ ਸਾਹਿਬਾਨ ਨੇ ਤਮਾਕੂ ਨੂੰ ਜਗਤ ਜੂਠ ਦਾ ਨਾਮ ਦੇ ਕੇ 'ਜਗਤ ਜੂਠ ਤਮਾਕੂ ਨ ਸੇਵ' ਦਾ ਵਿਸ਼ੇਸ਼ ਹੁਕਮ ਦਿੱਤਾ ਸੀ। ਤਮਾਕੂ ਦਾ ਨਸ਼ਾ ਸਪੇਨ ਤੋਂ ਭਾਰਤ ਆਇਆ ਤਾਂ ਸਸਤਾ ਹੋਣ ਕਰ ਕੇ ਲੋਕ ਇਸ ਵੱਲ ਖਿੱਚੇ ਜਾ ਰਹੇ ਸਨ। ਭਾਰਤ ਵਰਸ਼ ਜੇ ਉਸ ਸਮੇਂ ਹੀ ਗੁਰੂ ਸਾਹਿਬ ਦਾ ਹੁਕਮ 'ਜਗਤ ਜੂਠ ਤਮਾਕੂ ਨ ਸੇਵ' ਅਪਣਾਅ ਲੈਂਦਾ ਤਾਂ ਇੰਨਾ ਖੁਆਰ ਨਾ ਹੁੰਦਾ। ਇਸ ਤਮਾਕੂ ਦੇ ਸੇਵਨ ਕਰਨ ਵਾਲੇ ਨੂੰ ਦਮਾ ਅਤੇ ਬਦਹਜ਼ਮੀ ਤੋਂ ਬਾਅਦ ਕਈ ਰੋਗ ਹੋ ਜਾਂਦੇ ਹਨ। ਕਮਜ਼ੋਰ ਨੂੰ ਹੋਰ ਕਮਜ਼ੋਰ, ਪਤਲੇ ਨੂੰ ਹੋਰ ਪਤਲਾ, ਮੋਟੇ ਨੂੰ ਹੋਰ ਮੋਟਾ ਅਤੇ ਖੋਖਲਾ ਕਰ ਦਿੰਦਾ ਹੈ। ਇਸ ਦੇ ਸੇਵਨ ਨਾਲ ਰੋਗਾਂ ਤੋਂ ਅਰੋਗ ਹੋਣ ਦੀ ਸੰਭਾਵਨਾ ਮੁਸ਼ਕਿਲ ਹੋ ਜਾਂਦੀ ਹੈ। ਹਰ ਰੋਜ਼ ਭਾਰਤ ਵਿਚ ਕਈ ਲੋਕ ਤਮਾਕੂ ਦੇ ਸੇਵਨ ਕਾਰਨ ਮਰ ਰਹੇ ਹਨ (ਹਵਾਲਾ ਪੁਸਤਕ: Tabacco and Health: The India Scene by P. C. Gupta)

ਇਕ ਅਨੁਮਾਨ ਅਨੁਸਾਰ ਭਾਰਤ ਵਿਚ ੩੦ ਕਰੋੜ ਲੋਕ ਤਮਾਕੂ ਦਾ ਸੇਵਨ ਕਰਦੇ ਹਨ, ਜਿਨ੍ਹਾਂ ਵਿੱਚੋਂ ੨੦ ਕਰੋੜ ਲੋਕ ਬੀੜੀਆਂ ਤੇ ੩ ਕਰੋੜ ਲੋਕ ਸਿਗਰੇਟ ਦਾ ਸੇਵਨ ਕਰਦੇ ਹਨ। ਬਚੇ ਹੋਏ ਹੁੱਕੇ, ਚਿਲਮ, ਪਾਨ ਤੇ ਜ਼ਰਦੇ ਦੇ ਰੂਪ ਵਿਚ ਤਮਾਕੂ ਦਾ ਸੇਵਨ ਕਰਦੇ ਹਨ। ਤਮਾਕੂ ਦਾ ਸੇਵਨ ਕਰਨ ਨਾਲ ਹਰ ਸਾਲ ੩੦ ਲੱਖ ਲੋਕ ਮੌਤ ਦੇ ਮੂੰਹ ਵਿਚ ਚਲੇ ਜਾਂਦੇ ਹਨ। ਵਿਸ਼ਵ ਸਿਹਤ ਸੰਗਠਨ ਦੇ ਇਕ ਅਨੁਮਾਨ ਅਨੁਸਾਰ ਅਗਲੇ ੨੦ ਸਾਲ ਵਿਚ ਤਮਾਕੂ ਦੇ ਪ੍ਰਯੋਗ ਤੋਂ ਮਰਨ ਵਾਲਿਆਂ ਦੀ ਗਿਣਤੀ ਕਰੋੜਾਂ

*੩੦੨, ਕਿਦਵਾਈ ਨਗਰ, ਲੁਧਿਆਣਾ-੧੪੧੦੦੮; ਮੋ: +੯੧੯੮੮੮੧-੨੬੬੯੦

ਵਿਚ ਪਹੁੰਚ ਜਾਏਗੀ। ਇਸ ਵਿੱਚੋਂ ਜ਼ਿਆਦਾ ਭਾਰਤੀ ਮਹਾਂਦੀਪ ਦੇ ਹੋਣਗੇ।

ਸੁੱਕਾ ਤਮਾਕੂ ਜ਼ਰਦਾ ਤੇ ਖੈਣੀ ਦੇ ਰੂਪ ਵਿਚ ਇਸਤੇਮਾਲ ਕੀਤਾ ਜਾਂਦਾ ਹੈ। ਖੈਣੀ ਮਜ਼ਦੂਰਾਂ ਵਿਚ ਵਰਤੀ ਜਾਣ ਵਾਲੀ ਤਮਾਕੂ ਦੀ ਮੱਦ ਹੈ। ਹੁਣ ਇਹ ਸਮਾਜ ਦੇ ਅਮੀਰ, ਗਰੀਬ, ਪੜ੍ਹੇ-ਲਿਖੇ ਅਤੇ ਅਨਪੜ੍ਹਾਂ ਵਿਚ ਆਮ ਵਰਤੀ ਜਾ ਰਹੀ ਹੈ। ਮੂੰਹ ਵਿਚ ਰੱਖ ਕੇ ਚਬਾਏ ਜਾਣ ਵਾਲੇ ਜ਼ਰਦੇ ਨਾਲ ਮੂੰਹ ਦਾ ਕੈਂਸਰ ਹੋ ਜਾਣ ਦੀ ਸੰਭਾਵਨਾ (੪੦ ਤੋਂ ੮੦ ਪ੍ਰਤੀਸ਼ਤ) ਹੁੰਦੀ ਹੈ। ਨੱਕ ਦੁਆਰਾ ਨਸਵਾਰ ਲੈਣ ਵਾਲਿਆਂ ਨੂੰ ਫੇਫੜਿਆਂ ਦੇ ਕਈ ਲਾ-ਇਲਾਜ ਰੋਗ ਹੋ ਜਾਂਦੇ ਹਨ। ਇਸ ਨਾਲ ਨੱਕ ਦੇ ਅੰਦਰ ਅਤੀ ਸੰਵੇਦਨਸ਼ੀਲ ਝਿੱਲੀ ਨਸ਼ਟ ਹੋ ਜਾਂਦੀ ਹੈ, ਜੋ ਇਕ ਵਾਰ ਨਸ਼ਟ ਹੋ ਜਾਣ 'ਤੇ ਦੁਬਾਰਾ ਨਹੀਂ ਬਣਦੀ। ਜੇਕਰ ਇਹ ਜ਼ਿਆਦਾ ਖ਼ਰਾਬ ਹੋ ਜਾਏ ਤਾਂ ਕੈਂਸਰ ਹੋਣਾ ਕੋਈ ਵੱਡੀ ਗੱਲ ਨਹੀਂ।

ਪਾਨ ਮਸਾਲਾ ਵਪਾਰੀਆਂ ਨੇ ਗੁਟਖੇ ਦੀ ਮਾਊਥ ਫ੍ਰੈਸ਼ਨਰ ਦੇ ਤੌਰ 'ਤੇ ਸ਼ੁਰੂਆਤ ਕੀਤੀ ਸੀ। ਪਰ ਹੌਲੀ-ਹੌਲੀ ਇਸ ਦਾ ਸਵਾਦ ਕਈ ਲੋਕਾਂ ਦੀ ਜ਼ੁਬਾਨ 'ਤੇ ਚੜ੍ਹ ਗਿਆ। ਇਸ ਸਮੇਂ ਭਾਰਤ ਵਿਚ ੧੨੫੦ ਬ੍ਰਾਂਡ ਦੇ ਗੁਟਖੇ ਅਤੇ ਪਾਨ-ਮਸਾਲੇ ਵਿਕ ਰਹੇ ਹਨ। ਜੇਕਰ ਕੋਈ ਲੰਮੇ ਸਮੇਂ ਤਕ ਗੁਟਖੇ ਦਾ ਸੇਵਨ ਕਰਨ ਵਾਲਾ ਅਚਾਨਕ ਇਸ ਨੂੰ ਛੱਡਦਾ ਹੈ ਤਾਂ ਉਸ ਦਾ ਸਿਰ ਚਕਰਾਉਂਦਾ ਹੈ ਤੇ ਹੱਥ ਪੈਰ ਕੰਬਣਾ ਆਦਿ ਲੱਛਣ ਦਿਖਦੇ ਹਨ। ਜਦ ਤਕ ਉਸ ਨੂੰ ਪਾਨ ਮਸਾਲਾ ਨਹੀਂ ਮਿਲਦਾ ਤਦ ਤਕ ਉਹ ਬੇਚੈਨ ਰਹਿੰਦਾ ਹੈ। ਪਾਨ ਮਸਾਲਾ ਇਕ ਸਲੋ ਪਾਇਜ਼ਨ (Slow Poison) ਦੀ ਤਰ੍ਹਾਂ ਕੰਮ ਕਰਦਾ ਹੈ।

ਹੁੱਕਾ ਪਾਈਪ, ਬੀੜੀਆਂ, ਸਿਗਰੇਟ ਦੁਆਰਾ ਤਮਾਕੂ ਦਾ ਧੂੰਆਂ ਲੈਣ ਨਾਲ ਸਾਹ ਦੀ ਨਾਲੀ ਦੇ ਅੰਦਰ ਕੈਂਸਰ ਹੋ ਜਾਂਦਾ ਹੈ। ਫੇਫੜੇ ਵਿਕਾਰ-ਗ੍ਰਸਤ ਹੋ ਕੇ ਸਾਰੇ ਸਰੀਰ ਨੂੰ ਕਮਜ਼ੋਰ ਕਰ ਦਿੰਦੇ ਹਨ। ਪਰਮਾਤਮਾ ਨੇ ਇਨਸਾਨ ਨੂੰ ਸਰੀਰ ਦੇ ਅੰਦਰ ਕੀਟਾਣੂਆਂ ਤੇ ਰੋਗਾਣੂਆਂ ਨਾਲ ਲੜਨ ਦੀ ਜੋ ਸ਼ਕਤੀ ਪ੍ਰਦਾਨ ਕੀਤੀ ਹੈ ਉਹ ਕਮਜ਼ੋਰ ਹੁੰਦੇ ਹੋਏ ਖਤਮ ਹੋ ਜਾਂਦੀ ਹੈ। ਕਈ ਬਿਮਾਰੀਆਂ ਲੱਗ ਜਾਣ ਨਾਲ ਤਮਾਕੂ ਪੀਣ ਵਾਲੇ ਵਿਅਕਤੀ ਸਮੇਂ ਤੋਂ ਪਹਿਲਾਂ ਹੀ ਬੇਮੌਤ ਮਰ ਜਾਂਦਾ ਹੈ। ਜੋ ਇਸਤਰੀ ਤਮਾਕੂ ਖਾਂਦੀ ਹੈ ਜਾਂ ਉਸ ਦਾ ਧੂੰਆਂ ਪੀਂਦੀ ਹੈ ਉਸ ਦੇ ਗਰਭ ਵਿਚ ਪਲ ਰਹੇ ਬੱਚੇ ਮੰਦ-ਬੁੱਧੀ ਤੇ ਰੋਗੀ ਪੈਦਾ ਹੁੰਦੇ ਹਨ ਜਾਂ ਵਿਕਲਾਂਗ ਵੀ ਹੋ ਸਕਦੇ ਹਨ।

ਤਮਾਕੂ ਦੇ ਮਾੜੇ ਪ੍ਰਭਾਵ ਕਾਰਨ ਦਿਮਾਗ ਦੇ ਕੋਮਲ ਤੰਤੂ ਤੇ ਸਰੀਰ ਦੇ ਅੰਗ ਅਧਮਰੇ ਹੋ ਜਾਂਦੇ ਹਨ। ਕੁਝ ਸਮੇਂ ਬਾਅਦ ਉਹ ਇਕ ਜ਼ਿੰਦਾ ਲਾਸ਼ ਦੀ ਤਰ੍ਹਾਂ ਜੀਵਨ ਬਤੀਤ ਕਰਦਾ ਹੈ। ਅਜਿਹਾ ਵਿਅਕਤੀ ਅਧੂਰਾ ਜੀਵਨ ਜੀ ਕੇ ਸਮਾਂ ਪੂਰਾ ਕਰਦਾ ਹੈ। ਤਮਾਕੂ ਵਿਅਕਤੀ ਨੂੰ ਸਰੀਰਕ, ਆਰਥਿਕ, ਮਾਨਸਿਕ, ਪਰਵਾਰਿਕ ਦ੍ਰਿਸ਼ਟੀਕੋਣ ਤੋਂ ਇਲਾਵਾ ਸਮਾਜ ਵਿਚ ਪੱਧਰ ਡਿੱਗਣ 'ਤੇ ਨਾਗਰਿਕ ਜੀਵਨ ਵਿਚ ਸੰਕਟ ਪੈਦਾ

ਕਰਦਾ ਹੈ।

ਭਾਰਤ ਵਿਚ ਅੱਜ ਕਲ ਕਈ ਹੁੱਕਾ ਬਾਰ ਸੁਰਖੀਆਂ ਵਿਚ ਆ ਰਹੇ ਹਨ ਜਿੱਥੇ ਕਈ ਨੌਜਵਾਨ ਅਮੀਰ ਲੜਕੇ, ਲੜਕੀਆਂ ਹੁੱਕੇ ਦੇ ਪਾਈਪ ਤੋਂ ਹੁੱਕਾ ਪੀਂਦੇ ਹਨ। ਅਬੂਧਾਬੀ ਦੀ ਸਰਕਾਰ ਨੇ ਆਪਣੇ ਦੇਸ਼ ਵਿਚ ਹੁੱਕਾ ਪ੍ਰਯੋਗ ਕਰਨ 'ਤੇ ਪਾਬੰਦੀ ਲਗਾ ਦਿੱਤੀ ਹੈ। ਇਹ ਹੁੱਕੇ ਤੋਂ ਨਿਕਲਣ ਵਾਲੇ ਧੂੰਏਂ ਦੁਆਰਾ ਹੋਣ ਵਾਲੇ ਨੁਕਸਾਨ ਤੋਂ ਬਚਨ ਲਈ ਕੀਤਾ ਗਿਆ ਹੈ। ਕਈ ਦੇਸ਼ਾਂ ਦੀਆਂ ਸਰਕਾਰਾਂ ਨੇ ਤਮਾਕੂ ਸਬੰਧੀ ਕਾਨੂੰਨ ਬਣਾਏ ਹਨ ਤੇ ਆਪਣੇ ਦੇਸ਼ਾਂ ਵਿਚ ਨਸ਼ਿਆਂ ਦੇ ਸੇਵਨ ਦੀ ਬਿਲਕੁਲ ਮਨਾਹੀ ਕਰ ਦਿੱਤੀ ਹੈ। ਸਿੰਘਾਪੁਰ, ਚੀਨ, ਸ੍ਰੀ ਲੰਕਾ ਆਦਿ ਦੇਸ਼ਾਂ ਵਿਚ ਨਸ਼ਿਆਂ ਦੇ ਸੇਵਨ ਕਾਰਨ ਜਾਂ ਵੇਚਣ ਵਾਲੇ ਵਿਅਕਤੀ ਨੂੰ ਜੇਲ੍ਹ ਤੋਂ ਇਲਾਵਾ ਜ਼ੁਰਮਾਨਾ ਵੀ ਕੀਤਾ ਜਾਂਦਾ ਹੈ। ਭਾਰਤ ਵਿਚ ਵੀ ਇਸ ਬਾਬਤ ਕਾਨੂੰਨ ਹਨ। ਸਮਾਜ ਨੂੰ ਤਮਾਕੂ ਰੂਪੀ ਜ਼ਹਿਰ ਤੋਂ ਬਚਾਉਣ ਲਈ ਇਨ੍ਹਾਂ ਕਾਨੂੰਨਾਂ 'ਤੇ ਮੁੜ ਵਿਚਾਰ ਕਰ ਕੇ ਅਸਰਦਾਰ ਬਣਾ ਕੇ ਇਸ ਬੁਰਾਈ ਨੂੰ ਖਤਮ ਕਰਨ ਲਈ ਉਪਰਾਲੇ ਕਰਨੇ ਚਾਹੀਦੇ ਹਨ। ਇਸ ਲਈ ਸਵੈ-ਇੱਛਕ ਸੰਸਥਾਵਾਂ, ਪੜ੍ਹੇ-ਲਿਖੇ ਸੂਝਵਾਨ ਵਰਗ ਨੂੰ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਅਤੇ ਗੁਰਬਾਣੀ ਦਾ ਕੋਟ ਆਸਰਾ ਲੈਂਦੇ ਹੋਏ ਅੱਗੇ ਆਉਣਾ ਚਾਹੀਦਾ ਹੈ ਤਾਂਕਿ ਇਸ ਬੁਰਾਈ ਨੂੰ ਖਤਮ ਕਰ ਕੇ ਨਸ਼ਾ ਰਹਿਤ ਸਮਾਜ ਦੀ ਸਿਰਜਣਾ ਹੋਵੇ। ■

## ਪਿੰਡ ਭੁਬਾਤ ਵਿਖੇ ਗੁਰਮਤਿ ਸਮਾਗਮ

ਭਾਈ ਆਤਮਾ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਮਤਿ ਪ੍ਰਚਾਰ ਸੇਵਾ ਸੋਸਾਇਟੀ ਦੇ ਸਹਿਯੋਗ ਨਾਲ ਪਿੰਡ ਭੁਬਾਤ, ਨੇੜ੍ਹੇ ਜ਼ੀਰਕਪੁਰ, ਜ਼ਿਲ੍ਹਾ ਮੋਹਾਲੀ ਵਿਖੇ ਆਸ-ਪਾਸ ਦੇ ਇਲਾਕੇ ਦੀਆਂ ਸੰਗਤਾਂ ਦੇ ਸਹਿਯੋਗ ਨਾਲ ੧੩ ਤੋਂ ੧੯ ਫਰਵਰੀ, ੨੦੧੭ ਤਕ ਗੁਰਮਤਿ ਸਮਾਗਮ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਸੰਗਤਾਂ ਵੱਲੋਂ ਮਿਲ ਕੇ ਹਰ ਰੋਜ਼ ਸੁਖਮਨੀ ਸਾਹਿਬ ਦੇ ਪਾਠ ਕੀਤੇ। ਉਪਰੰਤ ਰੋਜ਼ਾਨਾ ਨਿੱਤਨੇਮ, ਢਾਡੀ ਵਾਰਾਂ ਅਤੇ ਵੱਖ-ਵੱਖ ਰਾਗੀ ਜਥਿਆਂ ਵੱਲੋਂ ਕੀਰਤਨ ਸਰਵਣ ਕਰਵਾਇਆ ਗਿਆ ਅਤੇ ਪੰਥਕ ਵਿਦਵਾਨਾਂ ਨੇ ਵੀਚਾਰਾਂ ਕੀਤੀਆਂ। ਇਸ ਵਿਚ ਢਾਡੀ ਭਾਈ ਅਵਤਾਰ ਸਿੰਘ, ਭਾਈ ਸਤਨਾਮ ਸਿੰਘ ਦਰਦੀ ਤੋਂ ਇਲਾਵਾ ਗਿਆਨੀ ਅਮਰੀਕ ਸਿੰਘ, ਗਿਆਨੀ ਹਰਪਾਲ ਸਿੰਘ, ਸਿੰਘ ਸਾਹਿਬ ਗਿਆਨੀ ਮਾਨ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸਿੰਘ ਸਾਹਿਬ ਗਿਆਨੀ ਰਘਵੀਰ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਨੇ ਗੁਰਮਤਿ ਵੀਚਾਰਾਂ ਕੀਤੀਆਂ।

ਗਾਗਰ 'ਚ ਸਾਗਰ-- ੭੪

# ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*
*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥*
*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥*
*(ਸ੍ਰੀ ਦਸਮ ਗ੍ਰੰਥ)*

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕਲਮ ਦੀ ਕਲਾ ਨਾਲ ਮਾਨਵਤਾ ਨੂੰ ਮਹਾਨ ਉਪਦੇਸ਼ ਬਖ਼ਸ਼ਿਸ਼ ਕੀਤੇ। ਅਜੋਕੇ ਸਮੇਂ ਵਿਚ ਵੀ ਵਿਸ਼ਵ ਸ਼ਾਂਤੀ ਲਈ ਇੱਕੋ ਇਕ ਸੂਤਰ ਹੈ ਕਿ ਸਮੁੱਚੀ ਮਨੁੱਖਤਾ ਨੂੰ ਇਕ ਅਕਾਲ ਦਾ ਪਰਵਾਰ ਜਾਣ ਕੇ ਆਪਸੀ ਪਿਆਰ ਦਾ ਸਬਕ ਦ੍ਰਿੜ੍ਹ ਕਰਵਾਇਆ ਜਾਵੇ। ਅੱਜ ਵਿਸ਼ਾਲ ਹਿਰਦੇ ਨਾਲ ਲੋਕਾਈ ਨੂੰ ਗੁਰਮਤਿ ਦਾ ਮਹਾਨ ਫ਼ਲਸਫ਼ਾ ਵੀ ਸਮਝਣ ਤੇ ਸਮਝਾਉਣ ਦੀ ਲੋੜ ਹੈ ਕਿ ਜੇਕਰ ਪਹਿਲੇ ਜਾਮੇ ਵਿਚ ਸ੍ਰੀ ਗੁਰੂ ਨਾਨਕ ਪਾਤਸ਼ਾਹ ਫੁਰਮਾਉਂਦੇ ਹਨ *ਸਭ ਮਹਿ ਜੋਤਿ ਜੋਤਿ ਹੈ ਸੋਇ* ਤਾਂ ਦਸਵੇਂ ਜਾਮੇ ਵਿਚ ਵੀ ਇਹੋ ਸੰਦੇਸ਼ ਹੈ:

*ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥*

ਉਪਰੋਕਤ ਸੰਪੂਰਨ ਸ਼ਬਦ ਇਕ ਮਹਾਨ ਸੂਤਰ ਹੈ, ਜਿਸ ਦੇ ਭਾਵ- ਅਰਥ ਜਾਣਨੇ ਜ਼ਰੂਰੀ ਹਨ। ਕਲਗੀਧਰ ਪਾਤਸ਼ਾਹ ਫੁਰਮਾਉਂਦੇ ਹਨ ਕਿ ਕੋਈ ਮਨੁੱਖ ਤਾਂ ਬੈਰਾਗੀ (ਮੁੰਡੀਆ- ਮੋਨਾ, ਰੋਡਾ) ਹੋਇਆ ਫਿਰਦਾ, ਕੋਈ ਤਿਆਗੀ (ਸੰਨਿਆਸੀ) ਅਤੇ ਕੋਈ ਜੋਗੀ ਬਣਿਆ ਬੈਠਾ ਹੈ। ਕੋਈ ਆਪਣੇ ਆਪ ਨੂੰ ਬ੍ਰਹਮਚਾਰੀ ਅਖਵਾਉਂਦਾ ਹੈ ਤੇ ਕੋਈ ਇੰਦਰੀਆਂ ਨੂੰ ਕਾਬੂ ਕਰਨ ਵਾਲੇ (ਜਤੀ) ਦੇ ਰੂਪ ਵਿਚ ਵੇਖਿਆ ਜਾਂਦਾ ਹੈ। ਸੰਸਾਰ ਵਿਚ ਕੋਈ ਪੁਰਸ਼ ਹਿੰਦੂ ਧਰਮ ਦਾ ਹੈ ਤੇ ਕੋਈ ਮੁਸਲਮਾਨ (ਤੁਰਕ) ਹੈ। ਅੱਗੇ ਮੁਸਲਿਮ ਧਰਮ ਵਿਚ ਕੋਈ ਸ਼ੀਆ (ਰਾਫਜ਼ੀ) ਹੈ ਤੇ ਕੋਈ ਸੁੰਨੀ (ਇਮਾਮ ਸਾਫੀ) ਹੈ, ਪਰ ਸਤਿਗੁਰੂ ਜੀ ਸਮਝਾਉਂਦੇ ਹਨ ਕਿ ਸਾਡੀ ਨਜ਼ਰ ਵਿਚ ਤਾਂ ਸਾਰੇ ਹੀ ਮਨੁੱਖਾਂ ਦੀ ਜਾਤ ਕੇਵਲ ਤੇ ਕੇਵਲ ਮਨੁੱਖਤਾ ਹੈ। ਇਸੇ ਤਰ੍ਹਾਂ ਸਾਰੀ ਸ੍ਰਿਸ਼ਟੀ ਦਾ ਕਰਤਾ ਤਾਂ ਕ੍ਰਿਪਾਲੂ (ਕਰੀਮ) ਪ੍ਰਭੂ ਹੈ ਤੇ ਸਭ ਨੂੰ ਰੋਜ਼ੀ ਦੇਣ ਵਾਲਾ (ਰਾਜ਼ਕ) ਦਿਆਲੂ (ਰਹੀਮ) ਵੀ ਉਹੀ ਹੈ। ਇਸ ਪ੍ਰਕਾਰ ਜੋ ਮਨੁੱਖ ਵੱਖ-ਵੱਖ ਫਿਰਕੇ ਬਣਾ ਕੇ ਝਗੜੇ ਕਰਦੇ ਹਨ, ਇਹ ਸਭ ਭਰਮ ਭੁਲੇਖਿਆਂ (ਭੂਲ ਭਰਮ) ਵਿਚ ਹਨ।

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯*

ਅੰਤ ਵਿਸ਼ਵ ਨੂੰ ਸੰਦੇਸ਼ ਹੈ ਕਿ ਹੇ ਦੁਨੀਆ ਦੇ ਲੋਕੋ! ਉਸ ਇੱਕੋ ਦੀ ਸੇਵਾ ਕਰੋ, ਕਿਉਂਕਿ ਉਹ ਹੀ ਸਭਨਾ ਦਾ ਗੁਰਦੇਵ ਹੈ। ਇਹ ਸਾਰਾ ਸੰਸਾਰ ਇੱਕੋ ਪ੍ਰਭੂ ਦਾ ਰੂਪ (ਸਰੂਪ) ਹੈ ਤੇ ਸਭਨਾ ਵਿਚ ਉਸ ਦੀ ਜੋਤ ਪ੍ਰਕਾਸ਼ ਕਰ ਰਹੀ ਹੈ।

ਇਸ ਧਰਤੀ ਦਾ ਪੂਰਨ ਸੱਚ ਹੈ ਕਿ ਮਨੁੱਖ ਦੀ ਸੋਚ ਹੀ ਉਸ ਦੀ ਸ਼ਖ਼ਸੀਅਤ ਹੈ ਅਤੇ ਸੋਚ ਸਦਾ ਗਿਆਨ ਨਾਲ ਜਾਗ੍ਰਿਤ ਹੁੰਦੀ ਹੈ। ਗਿਆਨ ਜਦ ਅਮਲੀ ਰੂਪ ਵਿਚ ਪ੍ਰਗਟ ਹੁੰਦਾ ਹੈ ਤਾਂ ਬਦਲਾਓ ਆਉਂਦਾ ਹੈ। ਉਂਜ ਇਕੱਲਾ ਗਿਆਨ ਕੇਵਲ ਜਾਣਕਾਰੀ ਹੁੰਦਾ ਹੈ ਜੋ ਅਮਲੀ ਜੀਵਨ ਤੋਂ ਬਗੈਰ ਬੇਅਰਥ ਬਣ ਕੇ ਰਹਿ ਜਾਂਦਾ ਹੈ। ਮਾਨਵੀ ਵਜੂਦ ਦੇ ਪੰਜਾਂ ਤੱਤਾਂ ਵਿੱਚੋਂ ਇਕ ਤੱਤ ਅਕਾਸ਼ ਵੀ ਹੈ ਤੇ ਅਕਾਸ਼ ਦਾ ਸੁਭਾਓ ਸੂਰਜ, ਚੰਦਰਮਾ, ਹਵਾ, ਬਰਸਾਤ ਦੇ ਕਾਰਨ ਸਭਨਾ ਲਈ ਬਿਨਾ ਵਿਤਕਰੇ ਦੇ ਸਨੇਹ ਹੈ। ਇਹ ਸਨੇਹ ਜਾਂ ਪਿਆਰ ਹਮੇਸ਼ਾਂ ਰੂਹਾਨੀਅਤ 'ਚ ਲਬਰੇਜ਼ ਰੂਹਾਂ 'ਚੋਂ ਪ੍ਰਗਟਦਾ ਹੈ ਨਹੀਂ ਤਾਂ ਬਹੁਗਿਣਤੀ ਧਰਮੀ ਵੀ ਕੱਟੜਤਾ ਤੇ ਨਫ਼ਰਤਾਂ ਤਕ ਸੀਮਤ ਹੋ ਜਾਂਦੇ ਹਨ। ਵਿਸ਼ਵ ਦੇ ਰਹਿਬਰ, ਮਾਨਵਤਾ ਦੇ ਗੁਰੂ, ਕਲਗੀਧਰ ਪਾਤਸ਼ਾਹ ਜੀ ਅਤਿ ਪਿਆਰੇ ਸ਼ਬਦਾਂ ਵਿਚ ਸਮੂਹ ਮਾਨਵਤਾ ਨੂੰ ਮੁਖ਼ਾਤਬ ਹੁੰਦਿਆਂ ਸਮਝਾਉਂਦੇ ਹਨ:

*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥*
*(ਸ੍ਰੀ ਦਸਮ ਗ੍ਰੰਥ ਸਾਹਿਬ)*

ਇਸ ਸ਼ਬਦ ਦੇ ਭਾਵ ਅਰਥ ਹਨ ਕਿ ਦੇਹੁਰਾ (ਧਰਮਸ਼ਾਲਾ, ਹਿੰਦੂ ਮੰਦਰ) ਤੇ ਮਸੀਤ (ਮੁਸਲਮਾਨਾਂ ਦਾ ਪਾਕ ਮਕਾਨ) ਇੱਕੋ ਪ੍ਰਭੂ ਦੇ ਘਰ ਹਨ, ਪੂਜਾ ਤੇ ਨਮਾਜ਼ ਵੀ ਉਹੋ ਹੈ। ਸਾਰੇ ਮਨੁੱਖ ਇੱਕੋ ਜਿਹੇ ਹਨ ਪਰ ਭਰਮ ਭੁਲੇਖਾ (ਭ੍ਰਮਾਉ) ਕਰਕੇ ਅਨੇਕ ਪ੍ਰਕਾਰ ਦੇ ਮੰਨੇ ਜਾ ਰਹੇ ਹਨ। ਇਸੇ ਤਰ੍ਹਾਂ ਦੇਵਤੇ, ਦੈਂਤ (ਅਦੇਵ), ਜੱਛ 'ਮਹਾਨ ਕੋਸ਼' ਅਨੁਸਾਰ ਦੇਵਤਿਆਂ ਦੀ ਇਕ ਖਾਸ ਜਾਤਿ) ਗੰਧ੍ਰਬ (ਸਵਰਗ ਦੇ ਸਵੱਯੇ) ਮੁਸਲਮਾਨ (ਤੁਰਕ) ਤੇ ਹਿੰਦੂ ਜੋ ਨਿਆਰੇ ਨਿਆਰੇ ਨਜ਼ਰ ਆ ਰਹੇ ਹਨ, ਇਹ ਸਭ ਵੱਖ-ਵੱਖ ਦੇਸ਼ਾਂ (ਦੇਸਨ) ਤੇ ਭੇਸਾਂ (ਭੇਸ) ਦੇ ਪ੍ਰਭਾਵ ਕਰਕੇ ਵੱਖ-ਵੱਖ ਨਜ਼ਰ ਆ ਰਹੇ ਹਨ। ਅੱਗੇ ਕਲਗੀਧਰ ਪਾਤਸ਼ਾਹ ਸਮਝਾਉਂਦੇ ਹਨ ਕਿ ਸਾਰਿਆਂ ਦੀਆਂ ਅੱਖਾਂ (ਨੈਨ), ਸਭ ਦੇ ਕੰਨ (ਕਾਨ) ਇੱਕੋ ਜਿਹੇ ਸਰੀਰ (ਦੇਹ) ਦੀ ਬਨਾਵਟ (ਬਾਨ) ਆਦਿ ਇੱਕੋ ਤਰੀਕੇ ਨਾਲ ਹੁੰਦੀ ਹੈ। ਇਹ ਸਾਰੀ ਰਚਨਾ ਸਰੀਰਕ ਤੱਤਾਂ ਮਿੱਟੀ (ਖਾਕ), ਹਵਾ (ਬਾਦ) ਅੱਗ (ਆਤਿਸ਼), ਪਾਣੀ (ਆਬ) ਦੇ ਘੋਲਮੇਲ (ਰਲਾਉ) ਕਰਕੇ ਬਣੀ ਹੈ। ਹੇ ਦੁਨੀਆ ਦੇ ਲੋਕੋ! ਉਹ ਪ੍ਰਭੂ (ਅਲਹ) ਭੇਖ ਰਹਿਤ (ਅਭੇਖ) ਹੈ ਤੇ ਪੁਰਾਨ ਤੇ ਕੁਰਾਨ ਉਸ ਅਕਾਲ ਦੇ ਗੁਣ ਗਾਇਨ ਕਰਦੇ ਹਨ। ਇਸ

ਲਈ ਸਾਰੇ ਸੰਸਾਰ ਦੇ ਪ੍ਰਾਣੀ ਇੱਕੋ ਪ੍ਰਭੂ ਦਾ ਰੂਪ (ਏਕ ਹੀ ਸਰੂਪ) ਹਨ ਤੇ ਇਹ ਸਾਰੀ ਰਚਨਾ ਇੱਕੋ ਪ੍ਰਭੂ ਦੀ ਬਣਾਈ ਹੋਈ ਹੈ।

ਇਸ ਤਰ੍ਹਾਂ ਦਾ ਮਹਾਨ ਸੰਦੇਸ਼ ਵਿਸ਼ਵ ਦੇ ਰਹਿਬਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਬਖਸ਼ ਸਕਦੇ ਹਨ। ਇਸ ਦਾ (ਪ੍ਰਚਾਰ) ਤੇ ਪਾਸਾਰ ਕਰਨਾ ਕੌਮ ਦੀ ਜ਼ਿੰਮੇਵਾਰੀ ਹੈ। ਮਨੁੱਖ ਚੁਰਾਸੀ ਲੱਖ ਜੂਨਾਂ ਦਾ ਸਰਦਾਰ ਹੁੰਦਾ ਹੋਇਆ ਵੀ ਬਹੁਗਿਣਤੀ ਹਉਮੈਂ, ਨਫ਼ਰਤਾਂ ਤੇ ਈਰਖਾ ਵਿਚ ਜੀਵਨ ਬਸਰ ਕਰਦਾ ਹੈ। ਇਹ ਵੀ ਗਿਆਨ ਤਾਂ ਹੈ ਕਿ ਇਸ ਫ਼ਾਨੀ ਸੰਸਾਰ ਨੂੰ ਇਕ ਨਾ ਇਕ ਦਿਨ ਤਿਆਗ ਕੇ ਤੁਰ ਜਾਣਾ ਹੈ। ਫਿਰ ਵੀ ਅਗਿਆਨਤਾ ਵੱਸ ਕਈ ਵਾਰ ਇਨਸਾਨ ਆਪਣੀ ਹੋਂਦ ਨੂੰ ਸਦੀਵ ਸਮਝ ਕੇ ਉਲਝਿਆ ਰਹਿੰਦਾ ਹੈ। ਕਲਗੀਧਰ ਪਾਤਸ਼ਾਹ ਜੀ ਨੇ ਸਰਲ ਤੇ ਸਪਸ਼ਟ ਸ਼ਬਦਾਂ ਵਿਚ ਸੰਸਾਰ ਦਾ ਸੱਚ ਦ੍ਰਿੜ੍ਹ ਕਰਵਾਇਆ ਹੈ ਕਿ ਮਨੁੱਖ ਦੀ ਹੋਂਦ ਤੇ ਹਸਤੀ ਕੀ ਹੈ? ਫੁਰਮਾਨ ਹੈ:

*ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗਿ ਉਠੇ ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ ॥*
*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥*
*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥*
*(ਸ੍ਰੀ ਦਸਮ ਗ੍ਰੰਥ ਸਾਹਿਬ)*

ਭਾਵ ਜਿਵੇਂ ਇਕ ਅੱਗ ਤੋਂ ਕੋਰੜਾਂ (ਕੋਟ) ਚਿਣਗਾਂ (ਕਨੂਕਾ) ਉਠਦੀਆਂ ਹਨ ਤੇ ਫਿਰ ਵੱਖ-ਵੱਖ ਹੋ ਕੇ ਉਹ ਚਿਣਗਾਂ ਜਾਂ ਚੰਗਿਆੜੇ ਅੱਗ ਵਿਚ ਹੀ ਮਿਲ ਜਾਂਦੇ ਹਨ। ਇਸੇ ਤਰ੍ਹਾਂ ਜਿਵੇਂ ਇਕ ਮਿੱਟੀ (ਧੂਰ) ਤੋਂ ਅਨੇਕਾਂ ਮਿੱਟੀ ਦੇ ਕਣ ਪੈਦਾ ਹੋ ਜਾਂਦੇ ਹਨ ਤੇ ਫਿਰ ਉਹ ਮਿੱਟੀ ਦੇ ਜ਼ੱਰੇ ਉਸ ਮਿੱਟੀ ਵਿਚ ਵੀ ਸਮਾ ਜਾਂਦੇ ਹਨ। ਇਵੇਂ ਹੀ ਇਕ ਸਮੁੰਦਰ (ਨਦ) ਵਿਚ ਪਾਣੀ ਦੀਆਂ ਕਰੋੜਾਂ (ਕੋਟ) ਲਹਿਰਾਂ (ਤਰੰਗ) ਪੈਦਾ ਹੁੰਦੀਆਂ ਹਨ ਪਰ ਉਹ ਪਾਣੀ (ਪਾਨ) ਦੀਆਂ ਤਰੰਗਾਂ ਅੰਤ ਪਾਣੀ ਹੀ ਕਹੀਆਂ ਜਾਂਦੀਆਂ ਹਨ। ਇਸੇ ਪ੍ਰਕਾਰ ਹੀ ਅਕਾਲ ਦੇ ਵਿਸਥਾਰ ਵਾਲੇ ਰੂਪ ਤੋਂ ਸਭ ਜੜ੍ਹ (ਅਭੂਤ) ਤੇ ਚੇਤਨ (ਭੂਤ) ਰਚਨਾ ਪੈਦਾ ਹੋਈ ਹੈ ਅਤੇ ਇਹ ਸੰਸਾਰ ਰੂਪੀ ਰਚਨਾ ਉਸੇ ਤੋਂ ਉਪਜ ਕੇ ਉਸੇ ਵਿਚ ਹੀ ਲੀਨ ਹੋ ਜਾਵੇਗੀ।

ਉਪਰਕਤ ਸਮੂਹ ਸ਼ਬਦਾਂ ਵਿਚ ਅੰਕਿਤ ਕਲਗੀਧਰ ਪਾਤਸ਼ਾਹ ਜੀ ਦਾ ਮਹਾਨ ਫ਼ਲਸਫ਼ਾ ਵਿਸ਼ਵ ਨੂੰ ਇਕ ਸੂਤਰ ਵਿਚ ਪਰੋਂਦਾ ਹੋਇਆ, ਜੀਵਨ ਦੀ ਹਕੀਕਤ ਦੱਸ ਕੇ ਸਰਬ ਸਾਂਝੀਵਾਲਤਾ ਤੇ ਆਪਸੀ ਪ੍ਰੇਮ ਦਾ ਉਦੇਸ਼ ਦੇ ਰਿਹਾ ਹੈ, ਜੋ ਸਦੀਵ ਕਾਲ ਸੱਚ ਹੈ ਅਤੇ ਜੁਗਾਂ-ਜੁਗਾਂਤਰਾਂ ਤਕ ਡੂੰਘੇ ਅਧਿਐਨ ਵਾਲੇ ਲੋਕ ਲਾਹਾ ਪ੍ਰਾਪਤ ਕਰਦੇ ਰਹਿਣਗੇ। ■

# ਸਿੱਖ ਗੁਰੂ ਦਾ

*-ਸ. ਕਰਨੈਲ ਸਿੰਘ ਸਰਦਾਰ ਪੰਛੀ**

ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ।
ਜਿਹੜਾ ਪੂਰਾ ਤੋਲੇ, ਓਹੀ ਸਿੱਖ ਗੁਰੂ ਦਾ।

ਬਾਣੀ ਦੀ ਸਿੱਖਿਆ ਉੱਤੇ ਅਮਲ ਕਰੇ ਜੋ।
ਦੁਨੀਆਵੀ ਬੁਰਿਆਈਆਂ ਤੋਂ ਰਹੇ ਪਰੇ ਪਰੇ ਜੋ।

ਵਚਨਾਂ ਤੋਂ ਨਾ ਡੋਲੇ ਓਹੀ ਸਿੱਖ ਗੁਰੂ ਦਾ।
ਜਿਹੜਾ ਝੂਠ ਨਾ ਬੋਲੇ ਓਹੀ ਸਿੱਖ ਗੁਰੂ ਦਾ।

ਹੱਕ ਦੀ ਕਰੇ ਕਮਾਈ ਤੇ ਘਰ ਲੈ ਆਵੇ ਜੋ।
ਭੁੱਖਾ ਹੋਵੇ ਗੁਆਂਢੀ ਤਾਂ ਵੰਡ ਕੇ ਖਾਵੇ ਜੋ।

ਧਰਮ ਤੋਂ ਕਦੇ ਨਾ ਡੋਲੇ ਓਹੀ ਸਿੱਖ ਗੁਰੂ ਦਾ।
ਜਿਹੜਾ ਝੂਠ ਨਾ ਬੋਲੇ ਓਹੀ ਸਿੱਖ ਗੁਰੂ ਦਾ।

ਪਿਆਰ ਮੁਹੱਬਤ ਵੰਡੇ ਜਿੱਧਰ ਨੂੰ ਵੀ ਚੱਲੇ।
ਹਰ ਪਾਸੇ ਸੱਚਾਈ ਦੀ ਕਰਦੇ ਬੱਲੇ ਬੱਲੇ।

ਸ਼ਬਦਾਂ ਵਿਚ ਰਸ ਘੋਲੇ ਓਹੀ ਸਿੱਖ ਗੁਰੂ ਦਾ।
ਜਿਹੜਾ ਝੂਠ ਨਾ ਬੋਲੇ ਓਹੀ ਸਿੱਖ ਗੁਰੂ ਦਾ।

ਢੇਰੀ ਢਾਹੀ ਬੈਠੇ ਤਾਈਂ ਸਹਾਰਾ ਵੀ ਏ।
ਕਿਸੇ ਦੀ ਡੁਬਦੀ ਬੇੜੀ ਤਾਈਂ ਕਿਨਾਰਾ ਵੀ ਏ।

ਦਿਲ ਦਾ ਬੂਹਾ ਖੋਹਲੇ, ਓਹੀ ਸਿੱਖ ਗੁਰੂ ਦਾ।
ਜਿਹੜਾ ਝੂਠ ਨਾ ਬੋਲੇ ਓਹੀ ਸਿੱਖ ਗੁਰੂ ਦਾ।

ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ।
ਜਿਹੜਾ ਪੂਰਾ ਤੋਲੇ, ਓਹੀ ਸਿੱਖ ਗੁਰੂ ਦਾ। ■

**ਜੇਠੀ ਨਗਰ, ਮਲੇਰਕੋਟਲਾ ਰੋਡ, ਖੰਨਾ-੧੪੧੪੦੧; ਮੋ: +੯੧੯੪੧੭੦-੯੧੬੬੮*

# ਸ਼ਹੀਦੀ ਧੰਨ ਗੁਰੂ ਅਰਜਨ ਸਾਹਿਬ ਜੀ

*-ਗਿ. ਪਿਆਰਾ ਸਿੰਘ ਜਾਚਕ**

*ਤੱਤੀ ਤਵੀ 'ਤੇ ਚੌਂਕੜਾ ਮਾਰ ਕੇ ਤੇ ਜ਼ੁਲਮ ਤਾਈਂ ਵੰਗਾਰ ਗਏ ਗੁਰੂ ਪੰਚਮ।*
*ਜਾਲਮ ਜ਼ੁਲਮ ਦਾ ਅੰਤ ਹੈ ਨਾਸ਼ ਹੁੰਦਾ ਇਹਦੇ ਲਾਹ ਲੰਗਾਰ ਗਏ ਗੁਰੂ ਪੰਚਮ।*
*ਦੇਗ ਉਬਲਦੀ ਦੇ ਵਿਚ ਬੈਠ ਕੇ ਤੇ ਸਾਰੇ ਜਗ ਨੂੰ ਠਾਰ ਗਏ ਗੁਰੂ ਪੰਚਮ।*
*ਨਹੀਂ ਚੰਦੂ ਹੰਕਾਰੀ ਦਾ ਸਾਕ ਲੈਣਾ ਉਹਦਾ ਤੋੜ ਹੰਕਾਰ ਗਏ ਗੁਰੂ ਪੰਚਮ।*
*ਪੰਜਵੇਂ ਗੁਰੂ ਸ਼ਹੀਦੀ ਜਦੋਂ ਪਾਈ ਭਰ-ਭਰ ਅੱਖੀਆਂ ਨੀਲਾ ਅਸਮਾਨ ਰੋਇਆ।*
*ਝੱਖੜਾਂ ਅਤੇ ਤੂਫਾਨਾਂ ਤੂਫਾਨ ਆਂਦਾ ਝੱਖੜ ਝੁੱਲੇ ਤੇ ਰੱਜ ਤੂਫਾਨ ਰੋਇਆ।*
*ਹਿੰਦੋਸਤਾਨ ਸਰੇ ਤੱਕ ਕੇ ਧਾਹ ਮਾਰੀ, ਮੀਆਂ ਮੀਰ ਮੁਰਸ਼ਦ ਮੁਸਲਮਾਨ ਰੋਇਆ।*
*ਜਗ 'ਤੇ ਹਰ ਇਕ ਨੇਕ ਇਨਸਾਨ ਰੋਇਆ ਉੱਤੇ ਅਰਸ਼ 'ਤੇ ਬੈਠਾ ਭਗਵਾਨ ਰੋਇਆ।*
*ਮੀਆਂ ਮੀਰ ਨੂੰ ਭਾਣੇ ਦਾ ਸਬਕ ਦੇ ਕੇ ਛੱਡ ਆਪਣਾ ਯਾਰ ਗਏ ਗੁਰੂ ਪੰਚਮ।*
*ਪੱਕੀ ਕੌਮ ਦੀ ਨੀਂਹ ਉਸਾਰਨੇ ਲਈ ਜ਼ਿੰਦੜੀ ਕੌਮ ਤੋਂ ਵਾਰ ਗਏ ਗੁਰੂ ਪੰਚਮ।*
*ਉਦੋਂ ਪੰਜਾਂ ਦਰਿਆਵਾਂ ਨੇ ਵੈਣ ਪਾਏ ਰੋਈ ਰਾਵੀ ਤੇ ਉਦੋਂ ਝਨਾਬ ਰੋਇਆ।*
*ਫੁੱਲਾਂ ਜਿਹੀ ਜਾਨ ਤੇ ਵੇਖ ਪਏ ਛਾਲੇ ਸਾਰੇ ਫੁੱਲ ਰੋਏ ਤੇ ਗ਼ੁਲਾਬ ਰੋਇਆ।*
*ਸਤਲੁਜ ਬਿਆਸ ਜਿਹਲਮ ਦਰਿਆ ਰੋਏ ਪੰਜਾਂ ਪਾਣੀਆਂ ਵਾਲਾ ਪੰਜਾਬ ਰੋਇਆ।*
*ਵੱਢੀ ਆਪਣੀ ਜਾਨ ਦੀ ਤਾਰ ਕੇ ਤੇ ਸਾਰੇ ਜਗ ਨੂੰ ਤਾਰ ਗਏ ਗੁਰੂ ਪੰਚਮ।*
*ਪੱਕੀ ਕੌਮ ਦੀ ਨੀਂਹ ਉਸਾਰਨੇ ਲਈ ਜ਼ਿੰਦੜੀ ਕੌਮ ਤੋਂ ਵਾਰ ਗਏ ਗੁਰੂ ਪੰਚਮ।*
*ਸਾਨੂੰ ਜਾਚ ਸ਼ਹੀਦੀ ਸਿਖਾਣ ਖਾਤਰ ਕੌਮ ਵਿਚ ਸ਼ਹੀਦੀ ਦਾ ਰੰਗ ਭਰਿਆ।*
*ਨਿੱਤ ਲਾਲੀਆਂ ਵਿਚ ਇਹ ਰੰਗ ਰਹਿਣਾ ਏਸ ਰੰਗ ਨੂੰ ਨਾਲ ਉਮੰਗ ਭਰਿਆ।*
*ਫੇਰ ਨਾਮ ਦੀ ਬਾਣੀ ਦੇ ਮਾਰੇ ਛਿੱਟੇ ਇਹਦੇ ਵਿਚ ਸੁੱਚਾ ਸਤਿਸੰਗ ਭਰਿਆ।*
*ਸਾਨੂੰ ਨਾਮ ਦੇ ਜਾਮ ਪਿਲਾ ਕੇ ਤੇ ਸਾਡਾ ਜਨਮ ਸਵਾਰ ਗਏ ਗੁਰੂ ਪੰਚਮ।*
*ਪੱਕੀ ਕੌਮ ਦੀ ਨੀਂਹ ਉਸਾਰਨੇ ਲਈ ਜ਼ਿੰਦੜੀ ਕੌਮ ਤੋਂ ਵਾਰ ਗਏ ਗੁਰੂ ਪੰਚਮ।*
*ਦੁਨੀਆ ਵਿਚ ਸ਼ਹੀਦਾਂ ਦਾ ਨਾਂ ਹੁੰਦੈ ਕੌਮਾਂ ਪਲਦੀਆਂ ਸਦਾ ਕੁਰਬਾਨੀਆਂ 'ਤੇ।*
*ਅਰਬਾਂ ਖਰਬਾਂ ਦੀ ਅਣਖ ਹੈ ਭਰ ਜਾਂਦੀ ਇਹ ਨਹੀਂ ਡਿੱਗਦੀ ਆਨੇ ਦੁਆਨੀਆਂ 'ਤੇ।*
*ਉਦੋਂ ਹੈ ਜਵਾਨੀ ਦੀ ਰੁੱਤ ਆਉਂਦੀ ਚੜ੍ਹਦਾ ਜੋਬਨ ਹੈ ਜਦੋਂ ਜਵਾਨੀਆਂ 'ਤੇ।*
*ਵੇਖੋ ਜੂਨ ੮੪ ਦੇ ਸਿੰਘ ਕਿੰਨੇ ਜਾਨਾਂ ਵਾਰ ਗਏ ਇਨ੍ਹਾਂ ਨਿਸ਼ਾਨੀਆਂ 'ਤੇ।*
*ਜੀਹਦੇ ਸੰਗ ਸ਼ਹੀਦੀ ਦੇ ਚਾਅ ਨੱਚਣ ਖੁਸ਼ਬੂ ਐਸੀ ਖਿਲਾਰ ਗਏ ਗੁਰੂ ਪੰਚਮ।*
*ਪੱਕੀ ਕੌਮ ਦੀ ਨੀਂਹ ਉਸਾਰਨੇ ਲਈ ਜ਼ਿੰਦੜੀ ਕੌਮ ਤੋਂ ਵਾਰ ਗਏ ਗੁਰੂ ਪੰਚਮ।*
*ਥੋੜੀ ਨੇੜ੍ਹੇ ਦੀ ਗੱਲ ਹੈ ਦੂਰ ਦੀ ਨਹੀਂ ਸਿੰਘਾਂ ਤਾਈਂ ਸ਼ਹੀਦੀ ਦਾ ਚਾਅ ਚੜ੍ਹਿਆ।*
*ਹਰਿਮੰਦਰ ਸਾਹਿਬ ਪਰਕਰਮਾ 'ਚੋਂ ਨਾਮ ਜਪ ਕੇ ਨਸ਼ਾ ਉਨ੍ਹਾਂ ਨੂੰ ਨਾਮ ਦਾ ਆ ਚੜ੍ਹਿਆ।*
*ਟੱਕਰ ਹੋਈ ਇਨਸਾਫ ਤੇ ਜ਼ੁਲਮ ਵਾਲੀ ਜ਼ਾਲਮ ਆਪਣਾ ਜ਼ੋਰ ਸੀ ਲਾਅ ਚੜ੍ਹਿਆ।*
*ਉੱਥੇ ਕਈ ਜਰਨੈਲ ਸ਼ਹੀਦ ਹੋ ਗਏ ਰੰਗ ਉਨ੍ਹਾਂ ਦਾ ਵਿਚ ਖਲਾਅ ਚੜ੍ਹਿਆ।*
*ਜਾਚਕ ਕਈ ਇਹ ਸੂਏ ਕੁਰਬਾਨੀਆਂ ਦੇ ਨਾੜਾਂ ਵਿਚ ਉਤਾਰ ਗਏ ਗੁਰੂ ਪੰਚਮ।*
*ਪੱਕੀ ਕੌਮ ਦੀ ਨੀਂਹ ਉਸਾਰਨੇ ਜ਼ਿੰਦੜੀ ਕੌਮ ਤੋਂ ਵਾਰ ਗਏ ਗੁਰੂ ਪੰਚਮ।* ■

*ਪਿੰਡ ਤੇ ਡਾਕ: ਇੱਬਣ ਕਲਾਂ, ਝਬਾਲ ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੯। ਮੋ: +੯੧੯੯੧੪੪-੯੬੧੯੫

## ਨੇਤਰਦਾਨ ਐਸੋਸੀਏਸ਼ਨ ਦੇ ਮੈਂਬਰਾਂ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨਾਲ ਮੁਲਾਕਾਤ

ਸ੍ਰੀ ਅੰਮ੍ਰਿਤਸਰ ੭ ਮਾਰਚ: ਨੇਤਰਦਾਨ ਐਸੋਸੀਏਸ਼ਨ ਹੁਸ਼ਿਆਰਪੁਰ (ਰਜਿ:) ਅਤੇ ਭਾਈ ਘਨੱਈਆ ਜੀ ਮਿਸ਼ਨ ਦੇ ਅਹੁਦੇਦਾਰਾਂ ਤੇ ਮੈਂਬਰਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨਾਲ ਮੁਲਾਕਾਤ ਕਰ ਕੇ ਅੱਖਾਂ ਦਾਨ ਦੇ ਮਹੱਤਵ ਨੂੰ ਵੱਧ ਤੋਂ ਵੱਧ ਪ੍ਰਚਾਰਨ ਅਤੇ ਲੋਕਾਂ ਨੂੰ ਇਸ ਸਬੰਧੀ ਪ੍ਰੇਰਨਾ ਕਰਨ ਲਈ ਗੱਲਬਾਤ ਕੀਤੀ। ਪ੍ਰੋ. ਬਡੂੰਗਰ ਨੂੰ ਮਿਲੇ ਮੈਂਬਰਾਂ ਵਿਚ ਨੇਤਰਦਾਨ ਐਸੋਸੀਏਸ਼ਨ ਦੇ ਪ੍ਰਧਾਨ ਪ੍ਰੋ. ਬਹਾਦੁਰ ਸਿੰਘ, ਜਨਰਲ ਸਕੱਤਰ, ਇੰਜੀ. ਜਸਬੀਰ ਸਿੰਘ ਤੋਂ ਇਲਾਵਾ ਇੰਜੀ. ਮਲਕੀਤ ਸਿੰਘ, ਡਾ. ਗੁਰਬਖਸ਼ ਸਿੰਘ, ਇੰਜੀ. ਮਲਕੀਤ ਸਿੰਘ ਅਤੇ ਇੰਜੀ. ਮਸਤਾਨ ਸਿੰਘ ਸ਼ਾਮਲ ਸਨ।

ਇਸ ਮੌਕੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਨੇਤਰਦਾਨ ਐਸੋਸੀਏਸ਼ਨ ਦੇ ਉੱਦਮ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਨੇਤਰਦਾਨ ਮਹਾਨ ਦਾਨ ਹੈ ਅਤੇ ਮਰਨ ਉਪਰੰਤ ਅੱਖਾਂ ਦਾਨ ਕਰ ਕੇ ਨੇਤਰਹੀਣ ਮਨੁੱਖਾਂ ਨੂੰ ਦੁਨੀਆ ਦਿਖਾਈ ਜਾ ਸਕਦੀ ਹੈ। ਮਨੁੱਖ ਦੇ ਮਰਨ ਉਪਰੰਤ ਵਰਤੇ ਜਾ ਸਕਣ ਵਾਲੇ ਅੰਗ ਜੇਕਰ ਕਿਸੇ ਅੰਗਹੀਣ ਵਿਅਕਤੀ ਦੇ ਕੰਮ ਆ ਸਕਣ ਤਾਂ ਇਸ ਤੋਂ ਵੱਡੀ ਹੋਰ ਸੇਵਾ ਕੀ ਹੋ ਸਕਦੀ ਹੈ। ਪ੍ਰੋ. ਬਡੂੰਗਰ ਨੇ ਆਏ ਹੋਏ ਮੈਂਬਰਾਂ ਨੂੰ ਵਿਸ਼ਵਾਸ ਦੁਆਇਆ ਕਿ ਉਹ ਵੀ ਇਸ ਸਬੰਧੀ ਲੋਕਾਂ ਨੂੰ ਜਾਗਰੂਕ ਕਰਨ ਲਈ ਯਤਨ ਕਰਨਗੇ।

ਇਸ ਸਮੇਂ ਆਏ ਮੈਂਬਰਾਂ ਨੇ ਦੱਸਿਆ ਕਿ ਮਨੁੱਖ ਦੇ ਮਰਨ ਉਪਰੰਤ ਅੱਖਾਂ ੬ ਘੰਟੇ ਤਕ ਜ਼ਿੰਦਾ ਰਹਿੰਦੀਆਂ ਹਨ ਅਤੇ ਨੇਤਰਦਾਨ ਕਰ ਕੇ ਅੰਗਹੀਣ ਮਨੁੱਖਾਂ ਦੀ ਹਨ੍ਹੇਰ ਹੋਈ ਜ਼ਿੰਦਗੀ ਨੂੰ ਰੁਸ਼ਨਾਇਆ ਜਾ ਸਕਦਾ ਹੈ। ਉਨ੍ਹਾਂ ਦੱਸਿਆ ਕਿ ਭਾਰਤ ਵਿਚ ੨੦ ਲੱਖ ਤੋਂ ਜ਼ਿਆਦਾ ਨੇਤਰਹੀਣ ਮਨੁੱਖ ਹਨ, ਜਿਨ੍ਹਾਂ ਦੀ ਸਹਾਇਤਾ ਅਸੀਂ ਨੇਤਰਦਾਨ ਰਾਹੀਂ ਕਰ ਸਕਦੇ ਹਾਂ। ਉਨ੍ਹਾਂ ਇਹ ਵੀ ਦੱਸਿਆ ਕਿ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਇਹ ਲਹਿਰ ਵੱਧ ਤੋਂ ਵੱਧ ਲੋਕਾਂ ਤੀਕ ਪਹੁੰਚਾਈ ਜਾਵੇਗੀ।

ਇਸ ਮੌਕੇ ਡਾ. ਰੂਪ ਸਿੰਘ ਸਕੱਤਰ, ਸ. ਹਰਭਜਨ ਸਿੰਘ ਮਨਾਵਾਂ ਵਧੀਕ ਸਕੱਤਰ ਧਰਮ ਪ੍ਰਚਾਰ ਕਮੇਟੀ, ਡਾ. ਪਰਮਜੀਤ ਸਿੰਘ ਸਰੋਆ ਤੇ ਸ. ਸੁਖਦੇਵ ਸਿੰਘ ਭੂਰਾ ਕੋਹਨਾ ਐਡੀ: ਸਕੱਤਰ ਅਤੇ ਹੋਰ ਹਾਜ਼ਰ ਸਨ।

## ਅਮਰੀਕਾ 'ਚ ਵੈਸਾਖੀ ਨੂੰ ਸਿੱਖਾਂ ਦੇ ਧਾਰਮਿਕ ਤਿਉਹਾਰ ਵਜੋਂ ਮਾਨਤਾ ਨਾਲ ਸਿੱਖ ਪਛਾਣ ਨੂੰ ਵਿਦੇਸ਼ਾਂ ਅੰਦਰ ਹੋਰ ਬਲ ਮਿਲੇਗਾ : ਪ੍ਰੋ. ਕਿਰਪਾਲ ਸਿੰਘ ਬਡੂੰਗਰ

ਸ੍ਰੀ ਅੰਮ੍ਰਿਤਸਰ ੭ ਅਪ੍ਰੈਲ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਅਮਰੀਕਾ ਵਿਚ ਵੈਸਾਖੀ ਨੂੰ ਸਿੱਖਾਂ ਦੇ ਧਾਰਮਿਕ ਤਿਉਹਾਰ ਵਜੋਂ ਮਾਨਤਾ ਦੇ ਮਤੇ

ਦੀ ਸ਼ਲਾਘਾ ਕਰਦਿਆਂ ਕਿਹਾ ਕਿ ਇਹ ਸਿੱਖ ਕੌਮ ਦੀ ਇਕ ਹੋਰ ਅੰਤਰਰਾਸ਼ਟਰੀ ਪ੍ਰਾਪਤੀ ਹੈ ਜਿਸ ਨਾਲ ਸਿੱਖ ਪਛਾਣ ਨੂੰ ਵਿਦੇਸ਼ਾਂ ਅੰਦਰ ਬਲ ਮਿਲੇਗਾ।

ਉਨ੍ਹਾਂ ਇਸ ਪ੍ਰਾਪਤੀ 'ਤੇ ਸਿੱਖ ਸੰਗਠਨਾਂ, ਗੁਰਦੁਆਰਾ ਕਮੇਟੀਆਂ ਅਤੇ ਸਿੱਖ ਸੰਗਤ ਨੂੰ ਮੁਬਾਰਕਬਾਦ ਦਿੰਦਿਆਂ ਆਖਿਆ ਕਿ ਵਿਦੇਸ਼ਾਂ ਅੰਦਰ ਸਿੱਖ ਸੱਭਿਆਚਾਰ ਅਤੇ ਇਤਿਹਾਸ ਨੂੰ ਮਾਨਤਾ ਲਈ ਅਜਿਹੇ ਯਤਨ ਪ੍ਰਸੰਸਾਮਈ ਹਨ। ਉਨ੍ਹਾਂ ਕਿਹਾ ਕਿ ਵੈਸਾਖੀ ਸਿੱਖਾਂ ਲਈ ਖਾਲਸਾ ਸਾਜਣਾ ਦਿਵਸ ਵਜੋਂ ਮਾਨਤਾ ਰੱਖਦੀ ਹੈ ਕਿਉਂਕਿ ੧੬੯੯ ਈ. ਵਿਚ ਇਸ ਦਿਨ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਣਾ ਕੀਤੀ ਸੀ, ਜਿਸ ਕਰਕੇ ਸਿੱਖ ਕੌਮ ਇਸ ਦਿਨ ਨੂੰ ਵਿਸ਼ਾਲ ਪੱਧਰ 'ਤੇ ਮਨਾਉਂਦੀ ਹੈ। ਇਸ ਮੌਕੇ ਸਮੁੱਚੇ ਦੇਸ਼ ਦੇ ਨਾਲ-ਨਾਲ ਵਿਦੇਸ਼ਾਂ ਅੰਦਰ ਜਿੱਥੇ-ਜਿੱਥੇ ਵੀ ਸਿੱਖ ਵੱਸਦੇ ਹਨ ਗੁਰੂ-ਘਰਾਂ 'ਚ ਉਚੇਚੇ ਰੂਪ ਵਿਚ ਗੁਰਮਤਿ ਸਮਾਗਮ ਆਯੋਜਿਤ ਕੀਤੇ ਜਾਂਦੇ ਹਨ।

ਪ੍ਰੋ. ਬਡੂੰਗਰ ਨੇ ਅਮਰੀਕਾ ਵਿਚ ਵੈਸਾਖੀ ਨੂੰ ਸਿੱਖ ਧਾਰਮਿਕ ਤਿਉਹਾਰ ਵਜੋਂ ਪ੍ਰਵਾਨਗੀ ਨਾਲ ਵਿਦੇਸ਼ਾਂ ਅੰਦਰ ਸਿੱਖਾਂ 'ਤੇ ਹੁੰਦੇ ਨਸਲੀ ਹਮਲੇ ਘੱਟ ਹੋਣ ਦੀ ਵੀ ਆਸ ਪ੍ਰਗਟ ਕੀਤੀ। ਉਨ੍ਹਾਂ ਕਿਹਾ ਕਿ ਸਿੱਖ ਅੱਜ ਸਮੁੱਚੀ ਦੁਨੀਆ ਵਿਚ ਵੱਸਦੇ ਹਨ ਅਤੇ ਹਰ ਦੇਸ਼ ਵਿਚ ਇਨ੍ਹਾਂ ਨੇ ਸਖ਼ਤ ਮਿਹਨਤ ਨਾਲ ਆਪਣੀ ਪਛਾਣ ਦਰਜ ਕਰਵਾਈ ਹੈ। ਵੱਖ-ਵੱਖ ਦੇਸ਼ਾਂ ਵਿਚ ਸਿੱਖਾਂ ਦੀਆਂ ਪ੍ਰਾਪਤੀਆਂ ਨੇ ਇਹ ਸਿੱਧ ਕੀਤਾ ਹੈ ਕਿ ਸਿੱਖ ਦੁਨੀਆ ਦੇ ਜਿਸ ਵੀ ਖਿੱਤੇ ਵਿਚ ਜਾਂਦੇ ਹਨ ਆਪਣੀ ਕਾਬਲੀਅਤ ਸਦਕਾ ਉੱਚ ਮੁਕਾਮ ਹਾਸਲ ਕਰਦੇ ਹਨ।

## ਗੁਰਦੁਆਰਾ ਸ੍ਰੀ ਗਿਆਨ ਗੋਦੜੀ ਸਾਹਿਬ ਹਰਿਦੁਆਰ ਦੀ ਮੁੜ ਸਥਾਪਨਾ ਲਈ ਸ਼੍ਰੋਮਣੀ ਕਮੇਟੀ ਦੇ ਵਫਦ ਵੱਲੋਂ ਉੱਤਰਾਖੰਡ ਦੇ ਮੁੱਖ ਮੰਤਰੀ ਨਾਲ ਮੁਲਾਕਾਤ

ਸ੍ਰੀ ਅੰਮ੍ਰਿਤਸਰ ੭ ਅਪ੍ਰੈਲ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਵੱਲੋਂ ਗੁਰਦੁਆਰਾ ਸ੍ਰੀ ਗਿਆਨ ਗੋਦੜੀ ਸਾਹਿਬ ਹਰਿਦੁਆਰ (ਉੱਤਰਾਖੰਡ) ਮਾਮਲੇ ਸਬੰਧੀ ਗਠਿਤ ਕੀਤੀ ਗਈ ਕਮੇਟੀ ਦੇ ਮੈਂਬਰਾਂ ਨੇ ਉੱਤਰਾਖੰਡ ਦੇ ਮੁੱਖ ਮੰਤਰੀ ਸ੍ਰੀ ਤ੍ਰਿਵੇਂਦਰਾ ਸਿੰਘ ਰਾਵਤ ਨਾਲ ਮੁਲਾਕਾਤ ਕਰ ਕੇ ਗੁਰਦੁਆਰਾ ਸਾਹਿਬ ਲਈ ਜਗ੍ਹਾ ਦੇਣ ਦੀ ਮੰਗ ਕੀਤੀ ਤਾਂ ਜੋ ਗੁਰਦੁਆਰਾ ਸਾਹਿਬ ਦੀ ਜਲਦ ਉਸਾਰੀ ਹੋ ਸਕੇ। ਇਸ ਵਫਦ ਵਿਚ ਸ਼੍ਰੋਮਣੀ ਗੁ.ਪ੍ਰ. ਕਮੇਟੀ ਦੇ ਮੈਂਬਰ ਸ. ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਸ. ਹਰਚਰਨ ਸਿੰਘ ਅਤੇ ਐਡੀਸ਼ਨਲ ਸਕੱਤਰ ਸ. ਹਰਭਜਨ ਸਿੰਘ ਮਨਾਵਾਂ ਸ਼ਾਮਲ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗਏ ਇਸ ਵਫਦ ਨੇ ਉੱਤਰਾਖੰਡ ਦੇ ਮੁੱਖ ਮੰਤਰੀ ਸ੍ਰੀ ਤ੍ਰਿਵੇਂਦਰਾ ਸਿੰਘ ਰਾਵਤ ਨੂੰ ਸਿੱਖ ਸੰਗਤ ਦੀਆਂ ਭਾਵਨਾਵਾਂ ਅਨੁਸਾਰ ਗੁਰਦੁਆਰਾ ਸ੍ਰੀ ਗਿਆਨ ਗੋਦੜੀ ਸਾਹਿਬ ਦੀ ਮੁੜ ਉਸਾਰੀ ਲਈ ਸੰਜੀਦਾ ਯਤਨ ਕਰਨ ਲਈ ਕਿਹਾ। ਸ਼੍ਰੋਮਣੀ ਗੁ.ਪ੍ਰ. ਕਮੇਟੀ ਦੇ ਮੁੱਖ ਸਕੱਤਰ ਸ. ਹਰਚਰਨ ਸਿੰਘ ਨੇ ਦੱਸਿਆ ਕਿ ਬੀਤੇ ਸਮੇਂ ਵਿਚ ਵਿਕਾਸ ਦੇ ਨਾਮ 'ਤੇ ਢਾਹੇ ਗਏ ਗੁਰਦੁਆਰਾ ਸਾਹਿਬ ਦੀ ਤੁਰੰਤ ਸਥਾਪਨਾ ਕਰ ਕੇ ਸਿੱਖਾਂ ਦੀ ਮੰਗ ਨੂੰ ਪੂਰਾ ਕਰਨ ਲਈ ਉੱਤਰਾਖੰਡ ਦੇ ਮੁੱਖ ਮੰਤਰੀ ਨਾਲ ਬੇਹਦ ਸੁਖਾਵੇਂ ਮਾਹੌਲ ਵਿਚ ਗੱਲਬਾਤ ਹੋਈ ਹੈ। ਉਨ੍ਹਾਂ ਕਿਹਾ ਕਿ ਇਸ ਮਾਮਲੇ ਨੂੰ ਮੁੱਖ ਮੰਤਰੀ ਨੇ ਗੰਭੀਰਤਾ ਨਾਲ ਲੈਂਦਿਆਂ ਗੁਰਦੁਆਰਾ

ਸਾਹਿਬ ਦੀ ਮੁੜ ਉਸਾਰੀ ਲਈ ਜਗ੍ਹਾ ਦੇਣ ਦਾ ਭਰੋਸਾ ਦਿੱਤਾ ਹੈ।

ਦੱਸਣਯੋਗ ਹੈ ਕਿ ਗੁਰਦੁਆਰਾ ਸ੍ਰੀ ਗਿਆਨ ਗੋਦੜੀ ਸਾਹਿਬ ਹਰਿਦੁਆਰ ਹਰਿ ਕੀ ਪੌੜੀ ਵਿਖੇ ਸਥਿਤ ਸੀ ਜਿਸ ਨੂੰ ਬੀਤੇ ਸਮੇਂ ਵਿਚ ਵਿਕਾਸ ਦੇ ਨਾਮ 'ਤੇ ਸਰਕਾਰ ਵੱਲੋਂ ਢਾਹ ਦਿੱਤਾ ਗਿਆ ਸੀ। ਇਸ ਕਾਰਨ ਸਿੱਖ ਸੰਗਤ ਵਿਚ ਰੋਸ ਚੱਲਿਆ ਆ ਰਿਹਾ ਹੈ ਅਤੇ ਸਮੇਂ-ਸਮੇਂ 'ਤੇ ਗੁਰਦੁਆਰਾ ਸਾਹਿਬ ਦੀ ਮੁੜ ਸਥਾਪਨਾ ਲਈ ਸ਼੍ਰੋਮਣੀ ਕਮੇਟੀ ਤੇ ਸੰਗਤ ਵੱਲੋਂ ਜਗ੍ਹਾ ਦੇਣ ਦੀ ਮੰਗ ਕੀਤੀ ਜਾਂਦੀ ਰਹੀ ਹੈ। ਬੇਸ਼ੱਕ ੨੦੦੧ ਈ. ਵਿਚ ਸਰਕਾਰ ਨੇ ਜਗਜੀਤਪੁਰਾ ਵਿਖੇ ਜਗ੍ਹਾ ਦੇਣ ਦੀ ਹਾਮੀ ਭਰੀ ਸੀ, ਪਰ ਪ੍ਰਬੰਧਕਾਂ ਤੇ ਸੰਗਤਾਂ ਵੱਲੋਂ ਜਗ੍ਹਾ ਯੋਗ ਨਾ ਹੋਣ ਕਾਰਨ ਨਾ-ਮਨਜ਼ੂਰ ਕਰ ਦਿੱਤੀ ਗਈ। ਸਰਕਾਰ ਵੱਲੋਂ ਦੁਬਾਰਾ ਫਿਰ ਰਾਣੀਪੁਰ ਮੌੜ 'ਤੇ ਗੁਰਦੁਆਰਾ ਸਾਹਿਬ ਦੀ ਉਸਾਰੀ ਲਈ ਜਗ੍ਹਾ ਦੀ ਪੇਸ਼ਕਸ਼ ਕੀਤੀ ਗਈ ਜਿਸ ਲਈ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੇ ਸਹਿਮਤੀ ਦਿੱਤੀ, ਪਰ ਇਹ ਜਗ੍ਹਾ ਸਰਕਾਰ ਦੇ ਸਿੰਚਾਈ ਵਿਭਾਗ ਕੋਲ ਹੋਣ ਕਰਕੇ ਅਜੇ ਤੀਕ ਨਹੀਂ ਮਿਲ ਸਕੀ।

## ਰਾਜਸਥਾਨ ਦੇ ਸੂਰਤਗੜ੍ਹ ਵਿਖੇ ਸਿੱਖ ਦੀ ਦਸਤਾਰ ਅਤੇ ਕੇਸਾਂ ਦੀ ਬੇਅਦਬੀ ਦਾ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਲਿਆ ਸਖ਼ਤ ਨੋਟਿਸ

ਸ੍ਰੀ ਅੰਮ੍ਰਿਤਸਰ ੯ ਅਪ੍ਰੈਲ, ੨੦੧੭: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਰਾਜਸਥਾਨ ਦੇ ਸੂਰਤਗੜ੍ਹ ਵਿਖੇ ਇਕ ਕੌਂਸਲਰ ਦੇ ਪਤੀ ਵੱਲੋਂ ਸਿੱਖ ਦੀ ਦਸਤਾਰ ਉਤਾਰਨ ਅਤੇ ਕੇਸਾਂ ਦੀ ਬੇਅਦਬੀ ਕਰਨ ਦੀ ਘਟਨਾ ਸਾਹਮਣੇ ਆਉਣ 'ਤੇ ਪ੍ਰਤੀਕਰਮ ਦਿੰਦਿਆਂ ਜਿੱਥੇ ਇਸ ਦੀ ਜ਼ੋਰਦਾਰ ਨਿੰਦਾ ਕੀਤੀ ਹੈ, ਉੱਥੇ ਹੀ ਘਟਨਾ ਦੇ ਦੋਸ਼ੀ ਸ੍ਰੀ ਰਾਜ ਗਿਰੀ ਵਿਰੁੱਧ ਸਖ਼ਤ ਕਾਰਵਾਈ ਨੂੰ ਅਮਲ ਵਿਚ ਲਿਆਉਣ ਦੀ ਮੰਗ ਕੀਤੀ ਹੈ। ਉਨ੍ਹਾਂ ਇਸ ਸਬੰਧ ਵਿਚ ਦੋਸ਼ੀ ਖ਼ਿਲਾਫ਼ ਤੁਰੰਤ ਕਾਰਵਾਈ ਲਈ ਰਾਜਸਥਾਨ ਦੀ ਮੁੱਖ ਮੰਤਰੀ ਵਸੁੰਧਰਾ ਰਾਜੇ ਨੂੰ ਇਕ ਪੱਤਰ ਵੀ ਲਿਖਿਆ ਹੈ। ਪ੍ਰੋ. ਬਡੂੰਗਰ ਨੇ ਆਖਿਆ ਕਿ ਇਹ ਘਟਨਾ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲੀ ਹੈ, ਇਸ ਲਈ ਦੋਸ਼ੀ ਖ਼ਿਲਾਫ਼ ਸਖ਼ਤ ਕਾਰਵਾਈ ਹੋਣੀ ਚਾਹੀਦੀ ਹੈ ਤਾਂ ਜੋ ਅੱਗੇ ਤੋਂ ਕੋਈ ਵੀ ਅਜਿਹਾ ਕਰਨ ਦੀ ਹਿੰਮਤ ਨਾ ਕਰੇ।

ਉਨ੍ਹਾਂ ਕਿਹਾ ਕਿ ਕਿਸੇ ਵੀ ਮਾਮਲੇ ਵਿਚ ਧਾਰਮਿਕ ਭਾਵਨਾਵਾਂ ਨੂੰ ਸੱਟ ਮਾਰਨ ਦਾ ਵਰਤਾਰਾ ਜਾਇਜ਼ ਨਹੀਂ। ਦਸਤਾਰ ਸਿੱਖ ਦੀ ਸ਼ਾਨ ਦਾ ਪ੍ਰਤੀਕ ਹੈ ਅਤੇ ਕੇਸ ਗੁਰੂ ਬਖਸ਼ੀ ਜੀਵਨ-ਜਾਚ ਦਾ ਅਹਿਮ ਅੰਗ। ਇਸ ਲਈ ਸਿੱਖਾਂ ਦੇ ਇਨ੍ਹਾਂ ਧਾਰਮਿਕ ਚਿੰਨ੍ਹਾਂ ਦੀ ਬੇਅਦਬੀ ਕਰਨ 'ਤੇ ਸੰਬੰਧਿਤ ਖ਼ਿਲਾਫ਼ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਨ ਦਾ ਕੇਸ ਦਰਜ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਰਾਜਸਥਾਨ ਸੂਬੇ ਵਿਚ ਕੁਝ ਹੀ ਦਿਨਾਂ ਵਿਚ ਇਹ ਅਜਿਹਾ ਦੂਸਰਾ ਮਾਮਲਾ ਸਾਹਮਣੇ ਆਇਆ ਹੈ ਜਿਸ ਨੇ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਤਾਰ-ਤਾਰ ਕੀਤੀਆਂ ਹਨ। ਕੁਝ ਦਿਨ ਪਹਿਲਾਂ ਜੈਪੁਰ ਦੇ ਇਕ ਸਕੂਲ ਵਿਚ ਆਈ.ਆਈ.ਟੀ. ਦੀ ਪ੍ਰੀਖਿਆ ਦੌਰਾਨ ਕੱਕਾਰਾਂ ਕਾਰਨ ਇਕ ਗੁਰਸਿੱਖ ਨੌਜਵਾਨ ਨੂੰ ਪ੍ਰੇਸ਼ਾਨ ਕਰਨ ਦੀ ਘਟਨਾ ਦਾ ਹਵਾਲਾ ਦਿੰਦਿਆਂ ਪ੍ਰੋ. ਬਡੂੰਗਰ ਨੇ ਕਿਹਾ ਕਿ ਲਗਾਤਾਰ ਅਜਿਹੀਆਂ ਘਟਨਾਵਾਂ ਘੱਟ ਗਿਣਤੀ ਸਿੱਖਾਂ ਨਾਲ ਆਪਣੇ ਹੀ ਦੇਸ਼ ਵਿਚ ਬੇਗਾਨਗੀ ਦਾ ਅਹਿਸਾਸ ਕਰਵਾਉਣ ਵਾਲੀਆਂ ਹਨ। ਸੋ ਅਜਿਹੀਆਂ ਘਟਨਾਵਾਂ ਤੁਰੰਤ ਰੋਕਣ ਲਈ ਸਰਕਾਰ ਸਖ਼ਤੀ ਵਰਤੇ।

# ਕੈਨੇਡਾ ਦੇ ਪਹਿਲੇ ਸਿੱਖ ਰੱਖਿਆ ਮੰਤਰੀ ਸ. ਹਰਜੀਤ ਸਿੰਘ ਸੱਜਣ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ

## ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕੀਤਾ ਵਿਸ਼ੇਸ਼ ਸਨਮਾਨ

ਸ੍ਰੀ ਅੰਮ੍ਰਿਤਸਰ ੨੦ ਅਪ੍ਰੈਲ: ਕੈਨੇਡਾ ਦੇ ਪਹਿਲੇ ਸਿੱਖ ਰੱਖਿਆ ਮੰਤਰੀ ਸ. ਹਰਜੀਤ ਸਿੰਘ ਸੱਜਣ ਨੇ ਅੱਜ ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਆਪਣੀ ਸ਼ਰਧਾ ਭਾਵਨਾ ਦਾ ਪ੍ਰਗਟਾਵਾ ਕੀਤਾ। ਇੱਥੇ ਪੁੱਜਣ ’ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਤੇ ਅਧਿਕਾਰੀਆਂ ਵੱਲੋਂ ਉਨ੍ਹਾਂ ਦਾ ਭਰਵਾਂ ਸਵਾਗਤ ਕੀਤਾ ਗਿਆ। ਉਨ੍ਹਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ਰਧਾ ਨਾਲ ਕੜਾਹ ਪ੍ਰਸ਼ਾਦਿ ਦੀ ਦੇਗ ਕਰਵਾਈ ਅਤੇ ਦਰਬਾਰ ਵਿਖੇ ਪਹੁੰਚਣ ’ਤੇ ਉਨ੍ਹਾਂ ਨੂੰ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਸਿਰੋਪਾਓ ਭੇਟ ਕੀਤਾ। ਬਾਅਦ ਵਿਚ ਉਨ੍ਹਾਂ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਵੀ ਮੱਥਾ ਟੇਕਿਆ। ਇਸ ਤੋਂ ਪਹਿਲਾਂ ਜਦੋਂ ਉਹ ਘੰਟਾ ਘਰ ਦਰਵਾਜ਼ੇ ਤੋਂ ਪਰਿਕਰਮਾ ਵਿਚ ਪਹੁੰਚੇ ਤਾਂ ਸ੍ਰੀ ਆਸਾ ਜੀ ਦੀ ਵਾਰ ਦੀ ਸਮਾਪਤੀ ’ਤੇ ਅਰਦਾਸ ਹੋ ਰਹੀ ਸੀ। ਇਸ ’ਤੇ ਉਹ ਮਰਯਾਦਾ ਅਨੁਸਾਰ ਇਕਾਗਰ ਚਿਤ ਹੋ ਕੇ ਅਰਦਾਸ ਵਿਚ ਸ਼ਾਮਲ ਹੋਏ ਅਤੇ ਫਿਰ ਪਰਿਕਰਮਾ ਵਿਚ ਬੈਠ ਕੇ ਪਾਵਨ ਹੁਕਮਨਾਮਾ ਸਰਵਣ ਕੀਤਾ। ਉਹ ਕਾਹਲ਼ੀ ਤੋਂ ਦੂਰ ਪੂਰਨ ਸਹਿਜ ਵਿਚ ਨਜ਼ਰ ਆ ਰਹੇ ਸਨ। ਪਰਿਕਰਮਾ ਕਰਦਿਆਂ ਉਨ੍ਹਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਹੋਰ ਅਸਥਾਨਾਂ ਦੀ ਇਤਿਹਾਸਿਕ ਮਹਾਨਤਾ ਬਾਰੇ ਜਾਣਕਾਰੀ ਪ੍ਰਾਪਤ ਕਰਨ ਵਿਚ ਵਿਸ਼ੇਸ਼ ਰੁਚੀ ਦਿਖਾਈ। ਇਸ ਦੌਰਾਨ ਸ. ਹਰਜੀਤ ਸਿੰਘ ਸੱਜਣ ਨੇ ਵਿਜ਼ਿਟਰ ਬੁੱਕ ਵਿਚ ‘ਮੇਰੀ ਸਫਲਤਾ ਗੁਰੂ ਸਾਹਿਬ ਜੀ ਦੀ ਬਖਸ਼ਿਸ਼ ਹੈ’ ਦਰਜ ਕਰਕੇ ਸਤਿਗੁਰੂ ਜੀ ਪ੍ਰਤੀ ਡੂੰਘੀ ਸ਼ਰਧਾ ਤੇ ਸਤਿਕਾਰ ਦਾ ਪ੍ਰਗਟਾਵਾ ਕੀਤਾ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਪਲਾਜ਼ਾ ਵਿਖੇ ਇਕ ਸਮਾਗਮ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਜਨਰਲ ਸਕੱਤਰ ਸ. ਅਮਰਜੀਤ ਸਿੰਘ ਅਤੇ ਹੋਰ ਅਹੁਦੇਦਾਰਾਂ ਵੱਲੋਂ ਸ. ਹਰਜੀਤ ਸਿੰਘ ਸੱਜਣ ਨੂੰ ਸ੍ਰੀ ਸਾਹਿਬ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ, ਵਿਸ਼ੇਸ਼ ਤਸਤਰੀ ਤੇ ਧਾਰਮਿਕ ਪੁਸਤਕਾਂ ਦੇ ਸੈੱਟ ਨਾਲ ਸਨਮਾਨਿਤ ਕੀਤਾ ਗਿਆ। ਸਨਮਾਨ ਲਈ ਵਿਸ਼ੇਸ਼ ਤੌਰ ’ਤੇ ਬਣਵਾਈ ਗਈ ਤਸਤਰੀ ਉੱਪਰ “ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸ. ਹਰਜੀਤ ਸਿੰਘ ਸੱਜਣ ਰੱਖਿਆ ਮੰਤਰੀ ਕੈਨੇਡਾ ਨੂੰ ਸਿੱਖ ਕੌਮ ਦੀ ਵਿਲੱਖਣ ਹੋਂਦ ਹਸਤੀ ਤੇ ਪਹਿਚਾਣ ਨੂੰ ਦ੍ਰਿੜ੍ਹ ਕਰਵਾਉਣ ਅਤੇ ਉਨ੍ਹਾਂ ਵੱਲੋਂ ਸਿੱਖ ਕੌਮ ਪ੍ਰਤੀ ਕੀਤੀਆਂ ਮਹਾਨ ਸੇਵਾਵਾਂ ਦਾ ਸਨਮਾਨ ਕਰਦਿਆਂ ਖੁਸ਼ੀ ਤੇ ਮਾਣ ਮਹਿਸੂਸ ਕਰਦੀ ਹੈ” ਲਿਖਿਆ ਹੋਇਆ ਸੀ।

ਇਸ ਸਮੇਂ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਸੰਬੋਧਨ ਕਰਦਿਆਂ ਕਿਹਾ ਕਿ ਕੈਨੇਡਾ ਦੇ ਰੱਖਿਆ ਮੰਤਰੀ ਸ. ਹਰਜੀਤ ਸਿੰਘ ਸੱਜਣ ਦਾ ਰਵਾਇਤ ਮੁਤਾਬਕ ਸਨਮਾਨ ਕੀਤਾ ਗਿਆ ਹੈ। ਉਨ੍ਹਾਂ ਆਖਿਆ ਕਿ ਸ. ਹਰਜੀਤ ਸਿੰਘ ਦਾ ਵਿਕਸਿਤ ਮੁਲਕ ਕੈਨੇਡਾ ਦੇ ਰੱਖਿਆ ਮੰਤਰੀ ਬਣਨਾ ਸਮੁੱਚੀ ਸਿੱਖ ਕੌਮ ਲਈ ਫ਼ਖਰ ਦੀ ਗੱਲ ਹੈ। ਅੱਜ ਇਹ ਆਪਣੇ ਪਿੱਤਰੀ ਸੂਬੇ ਵਿਚ ਆਉਣ ’ਤੇ ਮੁਕੱਦਸ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਆਏ ਹਨ, ਅਸੀਂ ਇਨ੍ਹਾਂ ਦਾ ਦਿਲੋਂ ਸਵਾਗਤ ਕਰਦੇ ਹਾਂ। ਪ੍ਰੋ. ਬਡੂੰਗਰ ਨੇ ਸ. ਸੱਜਣ ਨੂੰ ਸਿੱਖ ਕੌਮ ਦੀ ਸ਼ਾਨ ਤੇ ਪੰਜਾਬੀਆਂ ਦਾ ਮਾਣ ਆਖ ਕੇ ਉਨ੍ਹਾਂ ਦੀ ਪ੍ਰਸੰਸਾ ਕੀਤੀ। ਉਨ੍ਹਾਂ ਕਿਹਾ ਕਿ ਕੈਨੇਡਾ ਨਾਲ ਭਾਰਤ ਦਾ ਬੜਾ ਵਿਸ਼ਵਾਸ ਵਾਲਾ ਰਿਸ਼ਤਾ ਹੈ। ਕੈਨੇਡਾ ਵਿਚ ਸਿੱਖ ਸੱਭਿਆਚਾਰ ਦੇ ਉਥਾਨ ਦਾ ਖਾਸ ਤੌਰ ’ਤੇ ਜ਼ਿਕਰ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਿੱਖ ਇਤਿਹਾਸ ਤੇ ਵਿਰਸੇ ਨਾਲ ਸੰਬੰਧਿਤ ਦਿਹਾੜਿਆਂ ਨੂੰ ਉੱਥੇ ਵੱਸਦੇ ਸਿੱਖਾਂ ਵੱਲੋਂ ਜੋਸ਼ ਅਤੇ ਜਜ਼ਬੇ ਨਾਲ ਮਨਾਇਆ ਜਾਂਦਾ ਹੈ, ਜਿਸ ਵਿਚ ਕੈਨੇਡਾ ਦੇ ਮੂਲ ਨਿਵਾਸੀਆਂ ਵੱਲੋਂ ਵੀ ਭਰਵੀਂ ਸ਼ਮੂਲੀਅਤ ਕੀਤੀ ਜਾਂਦੀ ਹੈ। ਇਹ ਸਿੱਖ ਕੌਮ ਲਈ ਮਾਣ ਵਾਲੀ ਗੱਲ ਹੈ। ਉਨ੍ਹਾਂ ਕਿਹਾ ਕਿ ਸਿੱਖ ਕੈਨੇਡਾ ਵਿਚ ਆਪਣੀ ਮਿਹਨਤ ਤੇ ਸਮਾਜ ਭਲਾਈ ਦੇ ਕਾਰਜਾਂ ਕਰਕੇ ਆਪਣੀ ਸੰਸਕ੍ਰਿਤੀ ਦੀ ਅਮੀਰੀ ਦਾ ਪ੍ਰਗਟਾਵਾ ਕਰ ਰਹੇ ਹਨ। ਇਸੇ ਕਰਕੇ ਹੀ ਉੱਥੋਂ ਲੋਕ ਅਤੇ ਸਰਕਾਰਾਂ ਸਿੱਖਾਂ ਨੂੰ ਮੰਤਰੀ ਤੇ ਕੈਬਨਿਟ ਮੰਤਰੀ ਬਣਾ ਕੇ ਵੱਡਾ ਸਨਮਾਨ ਦੇ ਰਹੀਆਂ ਹਨ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜਨਰਲ ਸਕੱਤਰ ਸ. ਅਮਰਜੀਤ ਸਿੰਘ, ਅੰਤ੍ਰਿੰਗ ਮੈਂਬਰ ਭਾਈ ਰਾਮ ਸਿੰਘ, ਸ. ਗੁਰਚਰਨ ਸਿੰਘ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਜੈਪਾਲ ਸਿੰਘ ਮੰਡੀਆ ਤੇ ਸ. ਸੁਰਜੀਤ ਸਿੰਘ ਕਾਲਾਬੂਲਾ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਮਨਜੀਤ ਸਿੰਘ, ਸ. ਰਜਿੰਦਰ ਸਿੰਘ ਮਹਿਤਾ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਬੀਬੀ ਕਿਰਨਜੋਤ ਕੌਰ, ਸ. ਹਰਜਾਪ ਸਿੰਘ ਸੁਲਤਾਨਵਿੰਡ ਤੇ ਸ. ਜਰਨੈਲ ਸਿੰਘ ਡੋਗਰਾਂਵਾਲਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਅਜਾਇਬ ਸਿੰਘ ਅਭਿਆਸੀ ਤੇ ਸ. ਸੁਖਵਰਸ਼ ਸਿੰਘ, ਮੁੱਖ ਸਕੱਤਰ ਸ. ਹਰਚਰਨ ਸਿੰਘ, ਸਕੱਤਰ ਡਾ. ਰੂਪ ਸਿੰਘ, ਐਡੀ: ਸਕੱਤਰ ਸ. ਹਰਭਜਨ ਸਿੰਘ ਮਨਾਵਾਂ, ਸ. ਸੁਖਦੇਵ ਸਿੰਘ ਭੂਰਾ ਕੋਹਨਾ, ਡਾ. ਪਰਮਜੀਤ ਸਿੰਘ ਸਰੋਆ, ਸ. ਦਿਲਜੀਤ ਸਿੰਘ, ਸ. ਬਿਜੈ ਸਿੰਘ, ਸ. ਬਲਵਿੰਦਰ ਸਿੰਘ ਜੌੜਾ ਸਿੰਘਾ, ਸ. ਮਹਿੰਦਰ ਸਿੰਘ ਆਹਲੀ ਤੇ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ, ਸ. ਸਕੱਤਰ ਸਿੰਘ, ਸ. ਜਗਜੀਤ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਸ. ਗੁਰਿੰਦਰ ਸਿੰਘ ਤੇ ਸ. ਰਘਬੀਰ ਸਿੰਘ ਮੰਡ ਆਦਿ ਹਾਜ਼ਰ ਸਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਕਲਕੱਤਾ ਵੱਲੋਂ ਅੰਮ੍ਰਿਤ-ਸੰਚਾਰ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਭਾਈ ਗੁਰਵਿੰਦਰ ਸਿੰਘ ਜੰਮੂ ਅਤੇ ਭਾਈ ਚਰਨਜੀਤ ਸਿੰਘ ਪ੍ਰਚਾਰਕ ਰਾਹੀਂ ਗੁਰਦੁਆਰਾ ਗੁਰੂ ਕਾ ਬਾਗ, ਨਾਰਕੁਲੰਡਮ, ਪੱਛਮੀ ਬੰਗਾਲ ਵਿਖੇ ੨ ਜਨਵਰੀ, ੨੦੧੨ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਦੌਰਾਨ ਮਿਸ਼ਨ ਵੱਲੋਂ ਬੱਚਿਆਂ ਦੇ ਦਸਤਾਰ ਮੁਕਾਬਲਿਆਂ ਤੋਂ ਇਲਾਵਾ ਕਵੀ ਦਰਬਾਰ ਅਤੇ ਗੁਰਮਤਿ ਕਥਾ ਦੇ ਦੀਵਾਨ ਵੀ ਲਗਾਏ ਗਏ। ਇਸ ਦੌਰਾਨ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੮ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਸਕੱਤਰ ਸ. ਧੀਰਜ ਸਿੰਘ, ਸ. ਸੰਦੀਪ ਸਿੰਘ, ਸ. ਪੰਕਜ ਸਿੰਘ, ਸ. ਜਗਜੀਤ ਸਿੰਘ, ਸ. ਰਜਿੰਦਰ ਸਿੰਘ, ਸ. ਮਿਲਖਾ ਸਿੰਘ, ਸ. ਰਾਕੇਸ਼ ਸਿੰਘ, ਸ. ਚੰਦਨ ਸਿੰਘ, ਗ੍ਰੰਥੀ ਭਾਈ ਜਸਵੰਤ ਸਿੰਘ, ਸ. ਸੁਦੇਸ਼ ਸਿੰਘ ਅਤੇ ਸਥਾਨਕ ਸੰਗਤਾਂ ਦਾ ਭਰਪੂਰ ਸਹਿਯੋਗ ਰਿਹਾ।

## ਪਿੰਡ ਅਲਗੋਂ ਕਲਾਂ ਵਿਖੇ ਗੁਰਮਤਿ ਸਮਾਗਮ

ਭਾਈ ਗੁਰਬਚਨ ਸਿੰਘ ਕਲਸੀਆਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਪਿੰਡ ਅਲਗੋਂ ਕਲਾਂ, ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ ਵਿਖੇ ੧੪ ਫਰਵਰੀ, ੨੦੧੨ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ। ਜਿਸ ਵਿਚ ੧੮ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਪਹੁੰਚੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ਇਸ ਸਮਾਗਮ ਵਿਚ ਬਾਬਾ ਅਵਤਾਰ ਸਿੰਘ ਘਰਿਆਲੇ ਵਾਲੇ, ਗਿ. ਖੜਕ ਸਿੰਘ ਪਠਾਨਕੋਟ ਆਦਿ ਨੇ ਸੰਗਤਾਂ ਨੂੰ ਬਾਣੀ ਅਤੇ ਬਾਣੇ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਇਸ ਸਮਾਗਮ ਵਿਚ ਭਾਈ ਕਰਨੈਲ ਸਿੰਘ ਗ੍ਰੰਥੀ, ਸ. ਮਿਲਖਾ ਸਿੰਘ ਅਲਗੋਂ ਅਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵਿਸ਼ੇਸ਼ ਸਹਿਯੋਗ ਰਿਹਾ।

ਇਸ ਸਮਾਗਮ ਤੋਂ ਪਹਿਲਾਂ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਸਾਹਿਬਾਨ ਭਾਈ ਹੀਰਾ ਸਿੰਘ ਮਨਿਹਾਲਾ, ਭਾਈ ਦਿਲਬਾਗ ਸਿੰਘ ਸਭਰਾ, ਕਵੀਸ਼ਰ ਭਾਈ

ਹੀਰਾ ਸਿੰਘ ਕੋਮਲ, ਸਾਥੀ ਦੀਦਾਰ ਸਿੰਘ ਮਨਿਹਾਲਾ ਨੇ ੮ ਤੋਂ ੧੩ ਫਰਵਰੀ, ੨੦੧੨ ਤਕ ਵੱਖ-ਵੱਖ ਪਿੰਡਾਂ ਵਿਚ ਸੰਗਤਾਂ ਨੂੰ ਬਾਣੀ ਅਤੇ ਬਾਣੇ ਨਾਲ ਜੁੜ ਕੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ।

## ਪਿੰਡ ਜਗਦੇਵ ਕਲਾਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਲਕੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਪਿੰਡ ਜਗਦੇਵ ਕਲਾਂ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੯ ਫਰਵਰੀ, ੨੦੧੨ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਵੱਲੋਂ ੨੪ ਪ੍ਰਾਣੀਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾਈ ਗਈ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਪਿੰਡ ਮਿਹੋਕਾ ਵਿਖੇ ਗੁਰਮਤਿ ਸਮਾਗਮ

ਭਾਈ ਜੱਜ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਬਾਬਾ ਧਰਮ ਸਿੰਘ ਜੀ ਹਜ਼ੂਰੀ, ਪਿੰਡ ਮਿਹੋਕਾ, ਨੇੜੇ ਮਾਨਾਂਵਾਲਾ ਸਟੇਸ਼ਨ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੧ ਫਰਵਰੀ, ੨੦੧੨ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਭਾਈ ਹਰਦੇਵ ਸਿੰਘ ਦੀਵਾਨਾ, ਭਾਈ ਸੁੱਚਾ ਸਿੰਘ ਝਾਮਕਾ, ਕਵੀਸ਼ਰ ਭਾਈ ਹਰਪ੍ਰੀਤ ਸਿੰਘ ਰੂਪੇਵਾਲੀ ਅਤੇ ਭਾਈ ਬਲਦੇਵ ਸਿੰਘ ਐਮ. ਏ. ਦੇ ਜਥਿਆਂ ਨੇ ਸੰਗਤਾਂ ਨੂੰ ਗੁਰਬਾਣੀ-ਕਥਾ, ਕੀਰਤਨ, ਕਵੀਸ਼ਰੀ ਅਤੇ ਢਾਡੀ ਵਾਰਾਂ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਇਸ ਮੌਕੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਵੱਲੋਂ ੨੧ ਪ੍ਰਾਣੀਆਂ ਨੂੰ ਅੰਮ੍ਰਿਤ-ਪਾਨ ਕਰਵਾਇਆ ਗਿਆ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ਇਸ ਮੌਕੇ ਸ. ਬਿਕਰਮਜੀਤ ਸਿੰਘ ਕੋਟਲਾ, ਮੈਂਬਰ, ਸ਼੍ਰੋਮਣੀ ਗੁ.ਪ੍ਰ. ਕਮੇਟੀ ਅਤੇ ਡਾ. ਸੁਖਰਾਜ ਸਿੰਘ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕੀਤੀਆਂ। ਗੁਰਦੁਆਰਾ ਸਾਹਿਬ ਦੇ ਮੁੱਖ ਸੇਵਾਦਾਰ ਬਾਬਾ ਨਿਰਵੈਰ ਸਿੰਘ ਅਤੇ ਸਥਾਨਕ ਸੰਗਤਾਂ ਨੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਵੱਲੋਂ ਕਰਵਾਏ ਗਏ ਇਸ ਸਮਾਗਮ ਦੀ ਭਰਪੂਰ ਸ਼ਲਾਘਾ ਕੀਤੀ।

■